੧ ੴ ਸਤਿਗੁਰਪ੍ਰਸਾਦਿ ॥

22

1376

ਪੁਸਤਕ ਨੰ: ੨੬

# [illegible]

## ਸੰਤਤਿ ਭਾਗ ੨੨ ਬਾਈ

ਪ੍ਰਕਾਸ਼ਕ !
ਭਾਈ ਸੁੰਦਰ ਸਿੰਘ ਹਕੀਮ ਚੌਂਕ ਬਾਬਾ ਅਟੱਲ, ਅੰਮ੍ਰਿਤਸਰ



( ਕੇਵਲ ਟਾਈਟਲ )
ਚਤਰ ਸਿੰਘ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਛਪਿਆ ॥

੧ ਓ ਸਤਿਗੁਰਪ੍ਰਸਾਦਿ ॥

# ਚੰਦ੍ਰਕਾਂਤਾ ਸੰਤਤਿ

## —ਭਾਗ ਬਾਈਵਾਂ—

## ਕਾਂਡ ਪਹਿਲਾ

ਭੂਤਨਾਥ ਦੀ ਦਸ਼ਾ ਨੇ ਸਭਨਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ, ਕੁਛ ਚਿਰ ਚੁਪ ਰਹੀ ਉਪ੍ਰੰਤ ਇੰਦ੍ਰਦੇਵ ਨੇ ਮਹਾਰਾਜ ਵੱਲ ਦੇਖਕੇ ਕਿਹਾ:-ਮਹਾਰਾਜ! ਧਿਆਨ ਦੇਕੇ ਵਿਚਾਰਨ ਤੇ ਸਭਨਾਂ ਨੂੰ ਪਤਾ ਲੱਗ ਜਾਵੇਗਾ ਕਿ ਅਜ ਕਲ ਆਪਦਾ ਦਰਬਾਰ "ਨਾਟਕ ਸ਼ਾਲਾ" (ਥੀਏਟਰ) ਹੋ ਰਿਹਾ ਹੈ, ਨਾਟਕ ਖੇਡਕੇ ਜੋ ਜੋ ਗੱਲਾਂ ਦਿਖਾਈਆਂ ਜਾ ਸਕਦੀਆਂ ਹਨ ਅਰ ਜਿਨਾਂ ਨੂੰ ਦੇਖਨ ਨਾਲ ਲੋਕਾਂ ਨੂ ਨਸੀਹਤ ਹੁੰਦੀ ਹੈ ਅਥਵਾ ਮਲੂਮ ਹੋਸਕਦਾ ਹੈ ਕਿ ਸੰਸਾਰ ਵਿਚ ਕਿਸ ਹਦ ਤਕ ਨੇਕ ਤੇ ਬਦ, ਦੁਖੀਏ ਤੇ ਸੁਖੀਏ, ਗੰਭੀਰ ਤੇ ਹੋਛੇ ਆਦਿਕ ਮਿਲਦੇ ਹਨ ਓਹ ਸਭ ਇਸ ਸਮੇ ਆਪਦੇ ਸਾਹਮਣੇ ਪ੍ਰਤੱਖ ਪ੍ਰਮਾਨ ਹਨ ਅਰ ਜਿਨਾਂ ਨੇ ਆਪਣੇ ਪੈਰਾਂ ਵਿਚ ਆਪ ਕੁਹਾੜੀ ਮਾਰੀ ਓਹ ਭੀ ਦਿਸ ਰਹੇ ਹਨ, ਜਿਨਾਂ ਨੇ ਆਪਣੇ ਕੀਤੇ ਦਾ ਫਲ ਈਸ਼੍ਵਰ ਇਛਾ ਅਨੁਸਾਰ ਪਾ ਲਿਆ ਹੈ ਓਹ ਭੀ ਆਏ ਹੋਏ ਹਨ ਅਰ ਜਿਨਾਂ ਨੂੰ ਹੁਣ ਦੰਡ ਦਿਤਾ ਜਾਵੇਗਾ ਓਹ ਭੀ ਫੜੇ ਹੋਏ ਹਨ। ਬੁਧਵਾਨਾਂ ਦਾ ਕਥਨ ਹੈ ਕਿ "ਜੋ ਖੋਟੇ ਰਾਹ ਚਲੇਗਾ ਉਸਨੂੰ ਖੋਟਾ ਫਲ ਮਿਲੇਗਾ" ਇਹ ਠੀਕ ਹੈ ਪ੍ਰੰਤੂ ਕਦੀ ਇਹ ਭੀ ਹੋਂਦਾ ਹੈ ਕਿ ਭਲੇ ਰਾਹ ਚਲਣ ਵਾਲੇ ਜਾਂ ਨੇਕ ਪਰ-

ਭੀ ਦੁਖ ਸਾਗਰ ਵਿਚ ਫਸ ਜਾਂਦੇ ਹਨ ਅਰ ਦੁਸ਼ਟ ਤੇ ਦੁਰਜਨ ਅਨੰਦ ਨਾਲ ਜੀਵਨ ਬਤੀਤ ਕਰਦੇ ਹਨ, ਇਸਨੂੰ ਲੋਕ ਗ੍ਰਹ ਦਸ਼ਾ ਦਾ ਕਾਰਨ ਸਮਝਦੇ ਹਨ। ਪਰ ਨਹੀਂ, ਇਸਦੇ ਬਿਨਾਂ ਕੋਈ ਹੋਰ ਕਾਰਨ ਭੀ ਹੈ, ਪ੍ਰਮਾਤਮਾਂ ਦੀ ਦਿਤੀ ਹੋਈ ਬੁਧੀ ਤੇ ਵਿਚਾਰ ਸ਼ਕਤੀ ਦਾ ਅਨਾਦਰ ਕਰਨ ਵਾਲੇ ਭੀ ਬਹੁਤਾ ਸੰਕਟ ਵਿਚ ਪੈਕੇ ਕਈ ਪ੍ਰਕਾਰ ਦੇ ਦੁਖ ਭੋਗਦੇ ਹਨ, ਮਰ ਕਹਿਣ ਦਾ ਤਾਤਪਰਜ ਇਹ ਹੈ ਕਿ ਇਸ ਵਲ ਆਪਦੇ ਪਾਸ ਹਰ ਪ੍ਰਕਾਰ ਦੇ ਜੀਵ ਆਏ ਹੋਏ ਹਨ, ਹਾਂ ਮੈਂ ਇਹ ਕਹਿਣਾ ਤਾਂ ਭੁਲ ਹੀ ਗਿਆ ਕਿ ਇਨਾਂ ਵਿਚ ਓਹ ਲੋਕ ਭੀ ਆਏ ਹੋਏ ਹਨ ਜੋ ਆਪਣੇ ਕੀਤੇ ਦਾ ਨਹੀਂ ਸਗੋਂ ਆਪਣੇ ਕਿਸੇ ਸਨਬੰਧੀ ਦੇ ਕੀਤੇ ਪਾਪਾਂ ਦਾ ਫਲ ਭੋਗ ਚੁਕੇ ਹਨ, ਵਿਚਾਰੀ ਲਛਮੀ ਦੇਵੀ ਵਲ ਹੀ ਦੇਖ ਲਵੋ, ਇਸਨੇ ਕਿਸੇ ਦਾ ਕੁਛ ਨਹੀਂ ਵਿਗਾੜਿਆ ਅਰ ਹੈਰਾਨੀ ਹੈ ਕਿ ਅਜਹੇ ਕਰੜੇ ਦੁਖ ਸਹਾਰਕੇ ਭੀ ਇਹ ਬਚ ਗਈ ਹੈ ਅਜੇਹਾ ਕਿਉਂ ਹੋਯਾ ? ਇਸਦਾ ਉੱਤਰ ਇਹ ਹੈ ਕਿ ਰਾਜ ਗੋਪਾਲ ਸਿੰਘ ਦੇ ਪਿਛੇ, ਜੋ ਦੀਵਾਨ ਦੁਸ਼ਟ ਦਰੋਗੇ ਦੇ ਹਥ ਵਿਚ ਕਾਠ ਦੀ ਪੁਤਲੀ ਬਣ ਰਹੇ ਸਨ, ਜਿਨਾਂ ਨੂੰ ਇਸ ਗਲ ਦਾ ਕੁਛ ਭੀ ਪਤਾ ਨਹੀਂ ਸੀ ਕਿ ਸਾਡੇ ਘਰ ਵਿਚ ਕੀ ਹੋ ਰਿਹਾ ਹੈ, ਅਰ ਓਨਾਂ ਦੇ ਕਰਮਚਾਰੀਆਂ ਨੇ ਓਨਾਂ ਨੂੰ ਕਿਸ ਜਾਲ ਵਿਚ ਫਸਾ ਰਖਿਆ ਹੈ, ਜਿਸ ਰਾਜੇ ਨੂੰ ਆਪਣੇ ਘਰ ਦੀ ਖਬਰ ਨਹੀਂ ਓਹ ਪਰਜਾ ਦਾ ਕੀ ਭਲਾ ਕਰ ਸਕਦਾ ਹੈ, ਅਜੇਹਾ ਰਾਜਾ ਜੇ ਸੰਕਟ ਵਿਚ ਪੈਜਾਵੇ ਤਾਂ ਅਸਚਰਜ ਹੀ ਕੀ ਹੈ? ਕੇਵਲ ਏਹੋ ਹੀ ਨਹੀਂ ਇਨਾਂ ਦੇ ਦੁਖ ਭੋਗਨ ਦਾ ਇਕ ਹੋਰ ਭੀ ਕਾਰਨ ਹੈ, ਸਿਆਣਿਆਂ ਨੇ ਕਿਹਾ ਹੈ ਕਿ "ਇਸਤ੍ਰੀ" ਅਗੇ ਆਪਣਾ ਭੇਤ ਖੋਹਲਣਾ ਸਿਆਣਿਆਂ ਦਾ ਕੰਮ ਨਹੀਂ ਹੈ ਪਿੰਰ...

ਗੱਲ ਵਲ ਕੁਛ ਭੀ ਧਿਆਨ ਨਹੀਂ ਕੀਤਾ, ਅਰ ਮਾਯਾਰਾਣੀ ਦੇ ਪ੍ਰੇਮ ਵਿਚ ਫਸਕੇ ਉਸਨੂੰ ਆਪਣੇ ਭੇਤ ਦਸਕੇ ਆਪ ਨਸ਼ਟ ਹੋਗਏ, ਸਰਲ ਸੁਭਾਵ ਹੋਣ ਨਾਲ ਭੀ ਸੰਸਾਰ ਦੇ ਵਿਹਾਰ ਨਹੀਂ ਚਲਦੇ ਕੁਛ ੨ ਰਾਜਨੀਤ ਦਾ ਭੀ ਅਭਯਾਸ ਕਰਨਾ ਪੈਂਦਾ ਹੈ, ਇਸੇ ਤਰਾਂ ਮਹਾਰਾਜ ਸ਼ਿਵਦੱਤ ਨੂੰ ਦੇਖੋ ਕਿ ਖੁਸ਼ਾਮਦੀਆਂ ਨੇ ਚਲਕੇ ਉਸਨੂੰ ਚੌੜ ਕਰ ਦਿਤਾ, ਜੋ ਲੋਕ ਖੁਸ਼ਾਮਦੀਆਂ ਦੇ ਹਥ ਚੜ੍ਹਕੇ ਆਪਣੇ ਆਪਨੂੰ ਸਭ ਤੋਂ ਵਡਾ ਮੰਨ ਲੈਂਦੇ ਹਨ ਅੰਤ ਨੂੰ ਜੋ ਦਸ਼ਾ ਉਨਾਂ ਦੀ ਹੁੰਦੀ ਹੈ ਓਹੋ ਰਾਜਾ ਸ਼ਿਵਦੱਤ ਦੀ ਹੋਈ, ਦੁਸ਼ਟਾਂ ਦੀ ਗੱਲ ਛਡ ਦੇਵੋ ਉਨਾਂ ਨੂੰ ਤਾਂ ਕੀਤੇ ਕਰਮਾਂ ਦਾ ਦੰਡ ਮਿਲੇਗਾ ਹੀ, ਅਜ ਤਾਂ ਮੈਂ ਉਨਾਂ ਲੋਕਾਂ ਦੀ ਗਲ ਕਰ ਰਿਹਾ ਹਾਂ ਜੋ ਵਾਸਤਵ ਵਿਚ ਬੁਰੇ ਨਹੀਂ ਸਨ ਪ੍ਰੰਤੂ ਰਾਜਨੀਤੀ ਤੇ ਨਾ ਤੁਰਨ ਕਰਕੇ ਅਰ ਕੁਸੰਗਤ ਦੇ ਕਾਰਨ ਸੰਕਟ ਵਿਚ ਪੈਗਏ, ਮੈਂ ਜ਼ੋਰ ਨਾਲ ਕਹਿੰਦਾ ਹਾਂ ਕਿ ਭੂਤਨਾਥ ਵਰਗਾ ਨੇਕ, ਦਯਾਵਾਨ ਤੇ ਚਤੁਰ ਐਯਾਰ ਘਟ ਹੀ ਨਜਰ ਆਵੇਗਾ ਪਰੰਤੂ ਲਾਲਚ ਤੇ ਵਿਭਚਾਰ ਵਿਚ ਪੈਕੇ ਨਾਸ ਹੋਗਿਆ, ਅਜੇਹਾ ਕਿ ਸੰਸਾਰ ਭਰ ਵਿਚੋਂ ਮੂੰਹ ਲੁਕਾਉਣ ਤੇ ਮੁੜਦਾ ਪ੍ਰਗਟ ਹੋਣ ਤੇ ਭੀ ਇਸਨੂੰ ਸੁਖ ਪ੍ਰਾਪਤ ਨਹੀਂ ਹੁੰਦਾ, ਜੇ ਇਹ ਉੱਦਮ ਕਰਕੇ ਧਰਮ ਨਾਲ ਰੁਪਯਾ ਕਠਾ ਕਰਨਾ ਚਾਹੁੰਦਾ ਤਾਂ ਅੱਜ ਇਸਦੇ ਧਨ ਦੀ ਕੋਈ ਗਿਣਤੀ ਨਾ ਰਹਿੰਦੀ ਅਰ ਜੇ ਇਹ ਵਿਭਚਾਰ ਵਿਚ ਨਾ ਫਸ ਜਾਂਦਾ ਤਾਂ ਇਸਦਾ ਘਰ ਦੋਹਾਂ ਪੋਤ੍ਰਿਆਂ ਨਾਲ ਭਰਿਆ ਹੋਯਾ ਹੁੰਦਾ। ਇਸਨੇ ਸੋਚਿਆ ਕਿ ਮੈਂ ਮਾਲਦਾਰ ਹਾਂ, ਚਲਾਕ ਐਯਾਰ ਹਾਂ, ਵਿਭਚਾਰਨ ਇਸਤ੍ਰੀਆਂ ਦਾ ਆਨੰਦ ਲੈਕੇ ਆਰਾਮ ਨਾਲ ਲਾਂਭੇ ਹੋਜਾਵਾਂਗਾ ਪਰੰਤੂ ਹੁਣ ਇਸਨੂੰ ਪਤਾ ਲਗਾ ਕਿ ਵੇਸਵਾ ਇਸਤ੍ਰੀਆਂ ਐਯਾਰਾਂ ਦੇ ਭੀ ਕੰਨ ਕੁਤਰ

ਕਰਦਾ ਹੋਵੇਗਾ ਤਾਂ ਕਲੇਜੇ ਵਿਚ ਸਟ ਪੈਂਦੀ ਹੋਵੇਗੀ, ਮੈਂ ਇਸ ਵੇਲੇ ਇਸਦੀਆਂ ਬੁਰਾਈਆਂ ਨਹੀਂ ਕਰ ਰਿਹਾ ਸਗੋਂ ਇਸਦੇ ਮਨ ਤੋਂ ਪਹਾੜ ਜਿਹਾ ਭਾਰ ਲਾਹ ਰਿਹਾ ਹਾਂ ਕਿਉਂਕਿ ਮੈਂ ਇਸਨੂੰ ਆਪਣਾ ਮਿਤ੍ਰ ਸਮਝਦਾ ਸੀ ਤੇ ਸਮਝਦਾ ਹਾਂ। ਹਾਂ ਬਦੀਆਂ ਕਾਰਨਾਂ ਕਰਕੇ ਮੈਨੂੰ ਇਸਦਾ ਵਿਸ਼ਵਾਸ ਨਹੀਂ ਰਿਹਾ ਤੇ ਨਾ ਮੈਂ ਇਸਦੀ ਸੰਗਤ ਪਸੰਦ ਕਰਦਾ ਸਾਂ ਪ੍ਰੰਤੂ ਇਸ ਵਿਚ ਮੇਰਾ ਕੋਈ ਦੋਸ਼ ਨਹੀਂ, ਕਿਸੇ ਦਾ ਆਚਰਨ ਜਦ ਖੋਟਾ ਹੋ ਜਾਂਦਾ ਹੈ ਤਾਂ ਬੁੱਧਵਾਨ ਲੋਕ ਉਸਦਾ ਵਿਸ਼ਵਾਸ ਨਹੀਂ ਕਰਦੇ, ਸ਼ਾਸਤ੍ਰ ਦੀ ਭੀ ਏਹੋ ਆਗਯਾ ਹੈ ਸੋ ਮੈਨੂੰ ਭੀ ਏਹੋ ਕਰਨਾ ਪਿਆ, ਭਾਵੇਂ ਮੈਂ ਇਸਨੂੰ ਕੋਈ ਦੁਖ ਨਹੀਂ ਦਿਤਾ ਪਰੰਤੂ ਇਸਦੀ ਮਿਤ੍ਰਤਾ ਭੁਲਾ ਦਿਤੀ, ਮੇਲ ਹੋਣ ਤੇ ਭੀ ਮੈਂ ਇਸ ਨਾਲ ਓਹੋ ਜੇਹਾ ਵਰਤਾਉ ਕਰਦਾ ਸੀ ਜੇਹਾ ਹੋਰ ਲੋਕ ਨਵੇਂ ਮੇਲੀਆਂ ਨਾਲ ਕਰਦੇ ਹਨ। ਹਾਂ ਜਦ ਤੋਂ ਇਹ ਆਪਣੇ ਆਚਰਨ ਸੁਧਾਰ ਰਿਹਾ ਹੈ ਆਪਣੀਆਂ ਭੁੱਲਾਂ ਤੇ ਪਛਤਾ ਚੁਕਾ ਹੈ ਮਹਾਰਾਜ ਭੀ ਇਸਦੇ ਕੰਮਾਂ ਤੇ ਪ੍ਰਸੰਨ ਹਨ ਤੇ ਖਿਮਾਂ ਕਰ ਚੁਕੇ ਹਨ ਮੈਂ ਭੀ ਇਸਦੇ ਪਾਪਾਂ ਨੂੰ ਮਨੋਂ ਭੁਲਾਕੇ ਖਿਮਾ ਕਰ ਦਿਤੀ ਅਰ ਫੇਰ ਆਪਣਾ ਮਿੱਤ੍ਰ ਸਮਝ ਲਿਆ ਹੈ ਅਰ ਉਸ ਅੱਖ ਨਾਲ ਵੇਖਣ ਲਗ ਪਿਆ ਹਾਂ ਜਿਸ ਨਾਲ ਪਹਿਲੇ ਵੇਖਦਾ ਸੀ, ਸੰਸਾਰ ਵਿਚ ਭੂਤਨਾਥ ਹੀ ਇਕ ਅਜੇਹਾ ਆਦਮੀ ਹੈ ਜੋ ਸੁੱਧ ਆਚਰਨ ਤੇ ਖੋਟ ਆਚਰਨ ਦਾ ਪ੍ਰਤੱਖ ਪ੍ਰਮਾਣ ਵਿਚ ਰਿਹਾ ਹੈ, ਅੱਜ ਓਹ ਆਪਣੇ ਭੇਤਾਂ ਨੂੰ ਪ੍ਰਗਟ ਹੁੰਦੇ ਵੇਖਕੇ ਡਰਦਾ ਹੈ ਅਰ ਚਾਹੁੰਦਾ ਹੈ ਕਿ ਓਹ ਲੁਕੇ ਹੀ ਰਹਿਣ ਪਰ ਇਹ ਉਸਦੀ ਭੁੱਲ ਹੈ ਕਿਉਂਕਿ ਓਹਨਾਂ ਵਿਚੋਂ ਬਹੁਤ ਸਾਰੇ ਦੋਹਾਂ ਕੁਮਾਰਾਂ ਨੂੰ ਮਲੂਮ ਹੋ ਚੁਕੇ ਹਨ, ਸਗੋਂ ਉਹਨੂੰ ਆਪਣਾ ਕਿੱਸਾ

ਹੈ ਅਰ ਨਾਲ ਹੀ ਇਸਦੇ (ਭੂਤਨਾਥ ਵੱਲ ਵੇਖਕੇ) ਆਪਣੇ ਮਨ ਦੇ ਭਾਰ ਨੂੰ ਹੌਲਾ ਕਰ ਦੇਣਾ ਚਾਹੀਦਾ ਹੈ। ਭੂਤਨਾਥ ਤੇਰੇ ਦੋ ਚਾਰ ਭੇਤ ਅਜੇਹੇ ਹਨ ਜਿਨਾਂ ਨੂੰ ਸੁਣਕੇ ਲੋਕਾਂ ਦੀਆਂ ਅੱਖਾਂ ਖੁਲ ਜਾਣਗੀਆਂ ਅਰ ਲੋਕ ਸਮਝਣਗੇ ਕਿ ਹਾਂ ਆਦਮੀ ਏਹੋ ਜੇਹੇ ਕੰਮ ਭੀ ਕਰ ਲੈਂਦੇ ਹਨ ਜਿਨਾਂ ਦਾ ਫਲ ਇਹ ਹੁੰਦਾ ਹੈ। ਇਹ ਤੇਰੇ ਵਰਗੇ ਬੁਧਿਵਾਨ ਤੇ ਸਿਆਣੇ ਏਯਾਰ ਦਾ ਹੀ ਕੰਮ ਹੈ ਕਿ ਇਤਨਾ ਕਛ ਕਰ ਜਾਣ ਤੇ ਭੀ ਤੂੰ ਚੰਗਾ ਨਜ਼ਰ ਆਉਂਦਾ ਹੈਂ ਸਗੋਂ ਨੇਕਨਾਮੀ ਨਾਲ ਮਹਾਰਾਜ ਦਾ ਏਯਾਰ ਕਹਾਉਣ ਦੀ ਵਡਿਆਈ ਲੈ ਚੁਕਾ ਹੈਂ, ਮੈਂ ਫੇਰ ਕਹਿੰਦਾ ਹਾਂ ਕਿ ਮੈਂ ਕਿਸੇ ਖੋਟੇ ਮਨ ਨਾਲ ਇਹ ਗੱਲਾਂ ਨਹੀਂ ਕਹਿ ਰਿਹਾ ਸਗੋਂ ਤੇਰੇ ਮਨ ਦਾ ਸੰਸਾ ਦੂਰ ਕਰਨ ਦੇ ਨਾਲ ਹੀ ਜਿਨਾਂ ਪਾਸੋਂ ਤੂੰ ਡਰਦਾ ਸੀ ਉਹਨਾਂ ਨੂੰ ਤੇਰਾ ਮਿੱਤ੍ਰ ਬਨਾਉਣਾ ਚਾਹੁੰਦਾ ਹਾਂ ਤੈਨੂੰ ਨਿਡਰ ਹੋਕੇ ਆਪਣਾ ਹਾਲ ਦੱਸਣਾ ਚਾਹੀਦਾ ਹੈ।

ਭੂਤ—ਠੀਕ ਹੈ ਪਰ ਮੈਂ ਕੀ ਕਰਾਂ, ਮੇਰੀ ਜੀਭ ਮੇਰੇ ਆਖੇ ਨਹੀਂ ਲਗਦੀ, ਮੈਂ ਏਹੋ ਜੇਹੇ ਬੁਰੇ ਕੰਮ ਕੀਤੇ ਹਨ ਜਿਨਾਂ ਨੂੰ ਯਾਦ ਕਰਨ ਨਾਲ ਸਰੀਰ ਕੰਬ ਉਠਦਾ ਹੈ ਅਰ ਆਤਮਘਾਤ ਕਰਨ ਨੂੰ ਮਨ ਚਾਹੁੰਦਾ ਹੈ ਪਰ ਨਹੀਂ ਮੈਂ ਬਦਨਾਮ ਹੋਕੇ ਮਰਨਾ ਨਹੀਂ ਚਾਹੁੰਦਾ ਸੋ ਜਿਥੋਂ ਤਕ ਹੋ ਸਕੇਗਾ ਇਕ ਵਾਰੀ ਨੇਕਨਾਮੀ ਖਟਾਂਗਾ।

ਇੰਦ੍ਰਦੇਵ—ਨੇਕਨਾਮੀ ਖੱਟਣ ਦਾ ਵਿਚਾਰ ਬਹੁਤ ਉੱਤਮ ਹੈ ਪਰੰਤੂ ਮੈਂ ਸਮਝਦਾ ਹਾਂ ਕਿ ਤੂੰ ਉਸੇ ਦਿਨ ਨੇਕਨਾਮੀ ਖੱਟ ਲਈ ਜਿਸ ਦਿਨ ਸਾਡੇ ਮਹਾਰਾਜ ਨੇ ਤੈਨੂੰ ਆਪਣਾ ਏਯਾਰ ਬਣਾ ਲਿਆ। ਇਸੇ ਲਈ ਕਿ ਤੂੰ ਬਹੁਤ ਚੰਗੇ ੨ ਕੰਮ ਕੀਤੇ ਹਨ ਅਰ ਉਹ ਕੰਮ ਅਜੇਹੇ ਸਨ ਜਿਨਾਂ ਨੂੰ ਚੰਗੇ ਤੋਂ ਚੰਗਾ ਏਯਾਰ ਭੀ ਨਹੀਂ

ਕਰ ਸਕਦਾ ਸੀ। ਭਾਵੇਂ ਤੂੰ ਪਹਿਲੇ ਕਿਨੀਆਂ ਬੁਨਿਆਦੀਆਂ ਤੇ ਖੋਟੇ ਕੰਮ ਕਿਉਂ ਨਾ ਕੀਤੇ ਹੋਣ ਪਰ ਅੱਜ ਅਸੀ ਲੋਕ ਤੇਰੇ ਏਣ ਦਾਰ ਬਣੇ ਹੋਏ ਹਾਂ ਤੇਰੇ ਉਪਕਾਰ ਹੇਠ ਦਬੇ ਹੋਏ ਹਾਂ ਅਰ ਸਮਝਦੇ ਹਾਂ ਕਿ ਤੂੰ ਆਪਣੇ ਕੁਕਰਮਾਂ ਦਾ ਪ੍ਰਾਸਚਿਤ ਕਰ ਚੁਕਾ ਹੈਂ।

ਭੂਤ—ਆਪ ਜੋ ਕੁਛ ਕਹਿੰਦੇ ਹੋ ਇਹ ਆਪਦੀ ਵਡਿਆਈ ਹੈ ਪਰੰਤੂ ਮੈਂ ਜੋ ਕੁਛ ਕੁਕਰਮ ਕੀਤੇ ਹਨ ਮੈਂ ਸਮਝਦਾ ਹਾਂ ਕਿ ਉਹਦਾ ਪ੍ਰਾਸਚਿਤ ਹੋ ਹੀ ਨਹੀਂ ਸਕਦਾ ਪਰ ਫੇਰ ਭੀ ਮੈਂ ਮਹਾਰਾਜ ਦੀ ਸ਼ਰਨ ਆ ਚੁਕਾ ਹਾਂ ਮਹਾਰਾਜ ਨੇ ਮੈਨੂੰ ਆਪਣਾ ਦਾਮਨ ਦਾਸ ਬਣਾ ਲਿਆ ਹੈ ਇਸ ਲਈ ਮੇਰਾ ਆਤਮਾ ਪ੍ਰਸੰਨ ਹੈ ਅਰ ਮੈਂ ਆਪਣੇ ਆਪਨੂੰ ਸੰਸਾਰ ਵਿਚ ਮੂੰਹ ਦਿਖਾਉਣ ਜੋਗਾ ਸਮਝਣ ਲੱਗ ਪਿਆ ਹਾਂ, ਮੈਂ ਇਹ ਭੀ ਸਮਝਦਾ ਹਾਂ ਕਿ ਆਪ ਜੋ ਕੁਛ ਆਗਜ਼ਾ ਕਰ ਰਹੇ ਹੋ ਓਹ ਮਹਾਰਾਜ ਦੀ ਆਗਜ਼ਾ ਹੈ ਜਿਸਨੂੰ ਮੈਂ ਕਦੇ ਭੰਗ ਨਹੀਂ ਕਰ ਸਕਦਾ, ਮੈਂ ਆਪਣਾ ਜੀਵਨ ਬ੍ਰਿਤਾਂਤ ਸੁਨਾਉਣ ਨੂੰ ਤਿਆਰ ਹਾਂ ਪ੍ਰੰਤੂ................

ਇਹ ਕਹਿਕੇ ਭੂਤਨਾਥ ਨੇ ਇਕ ਹਾਉਕਾ ਭਰਕੇ ਮਹਾਰਾਜ ਸੁਰੇਂਦ੍ਰ ਸਿੰਘ ਵੱਲ ਦੇਖਿਆ।

ਸੁਰੇਂਦ੍ਰ-ਭੂਤਨਾਥ! ਭਾਵੇਂ ਅਸੀ ਤੇਰਾ ਕੁਛ ੨ ਹਾਲ ਜਾਣ ਚੁਕੇ ਹਾਂ ਪਰੰਤੂ ਫੇਰ ਤੇਰਾ ਪੂਰਾ ੨ ਹਾਲ ਤੇਰੇ ਮੂੰਹੋਂ ਸੁਣਨ ਦੀ ਇੱਛਾ ਰਖਦੇ ਹਾਂ, ਤੂੰ ਦੱਸਣ ਵਿਚ ਕੁਛ ਸੰਕੋਚ ਨਾ ਕਰ, ਇਸ ਨਾਲ ਤੇਰਾ ਮਨ ਹੌਲਾ ਹੋ ਜਾਵੇਗਾ ਅਰ ਜਿਸ ਗੱਲ ਦਾ ਤੇਨੂੰ ਡਰ ਹੈ ਓਹ ਭੀ ਹਟ ਜਾਵੇਗਾ।

ਭੂਤ—ਜੋ ਆਗਜ਼ਾ।

ਇਹ ਕਹਿਕੇ ਭੂਤਨਾਥ ਨੇ ਪ੍ਰਨਾਮ ਕੀਤਾ ਅਰ ਆਪਣੀ ਜੀਵਨੀ ਇਸਤਰਾਂ ਸੁਣਾਈ :—

# ਭੂਤਨਾਥ ਦੀ ਜੀਵਨੀ

ਭੂਤ—ਸਭ ਤੋਂ ਪਹਿਲੇ ਮੈਂ ਓਹ ਗੱਲ ਦੱਸਾਂਗਾ ਜੋ ਆਪ ਨਹੀਂ ਜਾਣਦੇ, ਅਰਥਾਤ ਮੈਂ ਨੌਗੜ੍ਹ ਦੇ ਰਹਿਣ ਵਾਲੇ ਅਰ ਦੇਵੀ ਸਿੰਘ ਦੇ ਸੱਕੇ ਚਾਚੇ "ਜੀਵਨ ਸਿੰਘ" ਦਾ ਪੁਤ੍ਰ ਹਾਂ। ਮੇਰੀ ਮਤ੍ਰੇਈ ਮਾਂ ਮੈਨੂੰ ਵੇਖਣਾ ਨਹੀਂ ਚਾਹੁੰਦੀ ਸੀ, ਮੈਂ ਉਸਦੀਆਂ ਅੱਖਾਂ ਵਿਚ ਮਾਨੋਂ ਕੰਡਾ ਹੋ ਰਿਹਾ ਸੀ, ਮੇਰੀ ਸੱਕੀ ਮਾਂ ਦੀ ਇੱਜ਼ਤ ਮੇਰੇ ਹੀ ਕਰਕੇ ਸੀ ਤੇ ਉਸ ਮਤ੍ਰੇਈ ਬਾਂਝ (ਸੰਢ) ਨੂੰ ਕੋਈ ਪੁਛਦਾ ਭੀ ਨਹੀਂ ਸੀ, ਸੋ ਓਹ ਮੈਨੂੰ ਹੀ ਮਾਰ ਦੇਣ ਦੇ ਯਤਨ ਵਿਚ ਲੱਗੀ ਅਰ ਇਹ ਗੱਲ ਮੇਰੇ ਪਿਤਾ ਨੂੰ ਭੀ ਮਲੂਮ ਹੋਗਈ, ਇਸ ਲਈ ਜਦ ਮੈਂ ਅੱਠ ਹੀ ਵਰਹੇ ਦਾ ਸੀ ਤਾਂ ਮੇਰੇ ਪਿਤਾ ਨੇ ਮੈਨੂੰ ਆਪਣੇ ਮਿੱਤ੍ਰ ਦੇਵਦੱਤ ਬ੍ਰਹਮਚਾਰੀ ਦੇ ਸਪੁਰਦ ਕਰ ਦਿਤਾ ਜੋ ਤੇਜ ਸਿੰਘ ਜੀ ਦੇ ਭੀ ਉਸਤਾਦ ਸਨ* ਅਰ ਮਹਾਤਮਾਂ ਵਾਂਗ ਨੌਗੜ੍ਹ ਦੇ ਉਸੇ ਤਿਲਸਮੀ ਖੋਹ ਵਿਚ ਰਹਿੰਦੇ ਹੁੰਦੇ ਸਨ ਜਿਸਨੂੰ ਰਾਜਾ ਬੀਰੇਂਦ੍ਰ ਸਿੰਘ ਨੇ ਤੋੜਿਆ ਹੈ। ਮੈਨੂੰ ਪਤਾ ਨਹੀਂ ਜੋ ਮੇਰੇ ਪਿਤਾ ਨੇ ਮੇਰੇ ਵਲੋਂ ਉਹਨਾਂ ਨੂੰ ਕੀ ਸਮਝਾਇਆ ਤੇ ਕੀ ਕਿਹਾ ਪਰ ਇਸ ਵਿਚ ਕੁਝ ਸੰਦੇਹ ਨਹੀਂ ਕਿ ਬ੍ਰਹਮਚਾਰੀ ਜੀ ਮੈਨੂੰ ਆਪਣੇ ਪੁਤ੍ਰਾਂ ਵਾਂਗ ਸਮਝਦੇ ਸਨ ਤੇ ਪੜ੍ਹਾਉਂਦੇ ਲਿਖਾਉਂਦੇ ਤੇ ਨਾਲ ਹੀ ਐਯਾਰੀ ਸਿਖਾਉਂਦੇ ਸਨ ਉਨ੍ਹਾਂ ਨੇ ਜੜ੍ਹੀ ਬੂਟੀ ਦੇ ਪ੍ਰਭਾਵ ਨਾਲ ਮੇਰੀ ਸੂਰਤ ਬਹੁਤ ਕੁਝ ਵਟਾ ਦਿਤੀ ਸੀ ਜਿਸ ਕਰਕੇ ਮੈਨੂੰ ਕੋਈ ਪਛਾਣ ਨਹੀਂ ਸਕਦਾ ਸੀ ਮੇਰਾ ਪਿਓ ਭੀ ਮੈਨੂੰ ਮਿਲਣ ਲਈ ਸਦਾ ਆਉਂਦਾ ਹੁੰਦਾ ਸੀ।

---

*ਚੰਦ੍ਰਕਾਂਤਾ ਦੇ ਪਹਿਲੇ ਹਿੱਸੇ ਦੇ ਛੇਵੇਂ ਕਾਂਡ ਵਿਚ ਤੇਜ ਸਿੰਘ ਨੇ ਬੀਰੇਂਦ੍ਰ ਸਿੰਘ ਨੂੰ ਉਸਤਾਦ ਦਾ ਹਾਲ ਦੱਸਿਆ ਸੀ।

ਇਹ ਗੱਲ ਆਖਕੇ ਭੂਤਨਾਥ ਚੁਪ ਹੋਕੇ ਸਭਨਾਂ ਦੇ ਮੂੰਹ ਵੱਲ ਦੇਖਣ ਲੱਗ ਪਿਆ।

ਸੁਰੇਂਦ-(ਹੈਰਾਨੀ ਨਾਲ) ਓਹੋ! ਕੀ ਤੂ ਜੀਵਨ ਸਿੰਘ ਦਾ ਓਹ ਪੁਤ੍ਰ ਹੈਂ ਜਿਸ ਵਲੋਂ ਉਸਨੇ ਇਹ ਪ੍ਰਸਿੱਧ ਕਰ ਦਿਤਾ ਸੀ ਕਿ ਉਸਨੂੰ ਬਨ ਵਿਚ ਸ਼ੇਰ ਚੁਕਕੇ ਲੈ ਗਿਆ ਹੈ?

ਭੂਤ-(ਹੱਥ ਜੋੜਕੇ) ਜੀ ਹਾਂ।

ਤੇਜ-ਕੀ ਆਪ ਓਹੋ ਹੋ ਜਿਸਨੂੰ ਉਸਤਾਦ ਜੀ "ਤਰ ਕੀ" ਕਹਿੰਦੇ ਹੁੰਦੇ ਸਨ ਕਿਉਂਕਿ ਤੁਸੀ ਇਕ ਥਾਂ ਤੇ ਬਹੁਤ ਚਿਰ ਨਹੀਂ ਬੈਠਦੇ ਹੁੰਦੇ ਸੀ।

ਭੂਤ-ਜੀ ਹਾਂ।

ਦੇਵੀ-ਭਾਵੇਂ ਮੈਂ ਅਗੇ ਹੀ ਕਈ ਚਿਰ ਤੋਂ ਤੁਹਾਨੂੰ ਭਰਾਵਾਂ ਵਾਂਗ ਸਮਝਨ ਲਗ ਪਿਆ ਹਾਂ, ਪਰ ਹੁਣ ਇਹ ਜਾਣਕੇ ਮੇਰੀ ਖੁਸ਼ੀ ਦੀ ਕੋਈ ਹੱਦ ਨਹੀਂ ਰਹੀ ਕਿ ਵਾਸਤਵ ਵਿਚ ਤੂੰ ਮੇਰਾ ਭਰਾ ਹੈਂ, ਪਰ ਹੱਛਾ ਇਹ ਦੱਸ ਕਿ ਅਜੇਹੀ ਦਸ਼ਾ ਵਿਚ ਸ਼ੇਰ ਸਿੰਘ ਸਾਡਾ ਭਰਾ ਕਿਸਤਰਾਂ ਹੋਇਆ? ਓਹ ਕੌਣ ਹੈ?

ਭੂਤ-ਵਾਸਤਵ ਵਿਚ ਸ਼ੇਰ ਸਿੰਘ ਮੇਰਾ ਭਰਾ ਨਹੀਂ ਹੈ, ਗੁਰਭਾਈ ਹੈ, ਉਹ ਬ੍ਰਹਮਚਾਰੀ ਜੀ ਦਾ ਪੁਤ੍ਰ ਹੈ, ਪਰ ਛੋਟੇ ਹੋਣ ਤੋਂ ਹੀ ਕਠੇ ਰਹਿਣ ਕਰਕੇ ਸਾਡਾ ਭਰਾਵਾਂ ਵਰਗਾ ਪਿਆਰ ਹੈ।

ਤੇਜ ਅੱਜ ਕੱਲ ਸ਼ੇਰ ਸਿੰਘ ਕਿਥੇ ਹੈ?

ਭੂਤ-ਮੈਨੂੰ ਉਸਦਾ ਕੁਝ ਪਤਾ ਨਹੀਂ ਪਰੰਤੂ ਮੇਰਾ ਮਨ ਕਹਿੰਦਾ ਹੈ ਕਿ ਹੁਣ ਓਹ ਸਾਨੂੰ ਨਜ਼ਰ ਨਹੀਂ ਆਵੇਗਾ।

ਤੇਜ-ਓਹ ਕਿਉਂ?

ਭੂਤ-ਇਸ ਲਈ ਕਿ ਓਹ ਭੀ ਆਪਣੇ ਆਪਨੂੰ ਲੁਕਾਈ ਤੇ ਸਾਡੇ ਨਾਲ ਮਿਲਿਆ ਰਹਿੰਦਾ ਸੀ ਅਰ ਨਾਲ ਹੀ ਦੋਸ਼ ਤੋਂ

ਖਾਲੀ ਨਹੀਂ ਸੀ ।

ਸੁਰੰਦ੍ਰ—ਹੱਛਾ ਕੋਈ ਚਿੰਤਾ ਨਹੀਂ । ਫੇਰ ?

ਭੂਤ—ਸੋ ਮੈਂ ਉਨਾਂ ਬ੍ਰਹਮਚਾਰੀ ਜੀ ਦੇ ਪਾਸ ਰਹਿਣ ਲਗ ਪਿਆ, ਕਈ ਵਰਹੇ ਇਸਤਰਾਂ ਬੀਤੇ ਪਿਤਾ ਜੀ ਮੈਨੂੰ ਕਦੇ ਕਦੇ ਮਿਲਨ ਆਇਆ ਕਰਦੇ ਸਨ ਅਰ ਜਦ ਮੈਂ ਵੱਡਾ ਹੋਇਆ ਤਾਂ ਓਹਨਾਂ ਨੇ ਮੈਨੂੰ ਆਪਣੇ ਪਾਸੋਂ ਵਿਛੋੜਨ ਦਾ ਕਾਰਨ ਭੀ ਦਸਿਆ ਅਰ ਓਹ ਇਹ ਜਾਣਕੇ ਬੜੇ ਹੀ ਪ੍ਰਸੰਨ ਹੋਏ ਕਿ ਮੈਂ ਏਯਾਰੀ ਦੇ ਕੰਮ ਵਿਚ ਬਹੁਤ ਹੀ ਹੁਸ਼ਿਆਰ ਅਰ ਤੇਜ਼ ਹੋਗਿਆ ਹਾਂ । ਉਸ ਵੇਲੇ ਓਹਨਾਂ ਨੇ ਬ੍ਰਹਮਚਾਰੀ ਜੀ ਨੂੰ ਕਿਹਾ ਇਸਨੂੰ ਕਿਸੇ ਰਿਆਸਤ ਵਿਚ ਨੌਕਰ ਕਰਾ ਦੇਣਾ ਚਾਹੀਦਾ ਹੈ ਫੇਰ ਇਸਦੀ ਏਯਾਰੀ ਖੁਲ੍ਹਗੀ । ਗੱਲ ਕੀ ਬ੍ਰਹਮਚਾਰੀ ਜੀ ਦੀ ਕ੍ਰਿਪਾ ਨਾਲ ਹੀ ਮੈਂ ਰਣਧੀਰ ਸਿੰਘ ਜੀ ਦੇ ਪਾਸ ਅਰ ਸ਼ੇਰ ਸਿੰਘ ਦਿਗ੍ਵਿਜੈ ਸਿੰਘ ਦੇ ਪਾਸ ਨੌਕਰ ਹੋਗਏ, ਅਰ ਇਹ ਦਸਿਆ ਗਿਆ ਕਿ ਸ਼ੇਰ ਸਿੰਘ ਤੇ *ਗਦਾਧਰ ਸਿੰਘ ਦੋਵੇਂ ਸਕੇ ਭਰਾ ਹਨ । ਅਰ ਸਾਡਾ ਦੋਹਾਂ ਦਾ ਆਪਸ ਵਿਚ ਪ੍ਰੇਮ ਭੀ ਏਹੋ ਜਿਹਾ ਸੀ ।

ਓਹਨਾਂ ਦਿਨਾਂ ਵਿਚ ਰਣਧੀਰ ਸਿੰਘ ਜੀ ਦੇ ਇਲਾਕੇ ਵਿਚ ਗੜਬੜ ਮਚੀ ਹੋਈ ਸੀ ਬਹੁਤ ਸਾਰੇ ਆਦਮੀ ਓਹਨਾਂ ਦੀ ਜਾਨ ਦੇ ਵੈਰੀ ਹੋ ਰਹੇ ਸਨ, ਓਨਾਂ ਦੇ ਘਰ ਦਿਆਂ ਤੇ ਮਿਤ੍ਰਾਂ ਸਜਨਾਂ ਨੂੰ ਭੀ ਨਿਸਚਾ ਹੋਗਿਆ ਸੀ ਕਿ ਰਣਧੀਰ ਸਿੰਘ ਜੀ ਦੀ ਜਾਨ ਕਿਸੇ ਤਰਾਂ ਨਹੀਂ ਬਚ ਸਕਦੀ ਕਿਉਂਕਿ ਓਨਾ ਹੀ ਦਿਨਾਂ ਵਿਚ ਉਨਾਂ ਦਾ ਏਯਾਰ ਸ੍ਰੀ ਸਿੰਘ ਵੈਰੀਆਂ ਦੇ ਹਥੋਂ ਮਾਰਿਆ ਜਾ ਚੁਕਾ ਸੀ ਅਰ ਵੈਰੀਆਂ ਦਾ ਕੁਛ ਪਤਾ ਨਹੀਂ ਲਗਦਾ ਸੀ, ਹੋਰ ਕੋਈ ਏਯਾਰ ਓਨਾਂ ਦੇ ਕੋਲ ਨਹੀਂ ਸੀ ਇਸ ਵਾਸਤੇ ਓਹ ਬੜੀ

---

*ਮੇਰਾ ਨਾਉਂ ਗਦਾਧਰ ਸਿੰਘ ਰਖਿਆ ਗਿਆ ।

ਚਿੰਤਾ ਵਿਚ ਪਏ ਹੋਏ ਸਨ, ਕੁਵੇਂ ਉਨ੍ਹਾਂ ਦਿਨਾਂ ਵਿਚ ਓਨ੍ਹਾਂ ਦੀ ਨੌਕਰੀ ਕਰਨੀ ਆਪਣੀ ਜਾਨ ਜੋਖੋਂ ਵਿਚ ਪਾਉਣੀ ਸੀ ਪਰ ਮੈਨੂੰ ਇਸਦੀ ਕਛ ਪ੍ਰਵਾਹ ਨਹੀਂ ਸੀ। ਰਣਧੀਰ ਸਿੰਘ ਜੀ ਭੀ ਮੈਨੂੰ ਨੌਕਰ ਰਖਕ ਬਹੁਤ ਪ੍ਰਸੰਨ ਹੋਏ ਅਰ ਮੇਰੀ ਖਾਤ੍ਰਦਾਰੀ ਵਿਚ ਕੋਈ ਘਾਟਾ ਨਾ ਰਖਿਆ। ਇਸਦੇ ਦੋ ਕਾਰਨ ਸਨ ਇਕ ਤਾਂ ਇਹ ਕਿ ਓਨ੍ਹਾਂ ਦਿਨਾਂ ਵਿਚ ਉਨ੍ਹਾਂ ਨੂੰ ਦੇਜਾਰ ਦੀ ਬੜੀ ਲੋੜ ਸੀ ਦੂਸਰੇ ਉਨ੍ਹਾਂ ਦੀ ਤੇ ਮੇਰੇ ਪਿਤਾ ਦੀ ਕੁਛ ਮਿਤ੍ਰਤਾ ਭੀ ਜਿਸਦਾ ਸੀ ਮੈਨੂੰ ਪਿਛੋਂ ਪਤਾ ਲਗਾ।

ਰਣਧੀਰ ਸਿੰਘ ਜੀ ਨੇ ਮੇਰਾ ਵਿਆਹ ਭੀ ਛੇਤੀ ਹੀ ਕਰਾ ਦਿਤਾ ਸੰਭਵ ਹੈ ਕਿ ਮੈਂ ਇਸਨੇ ਭੀ ਉਨ੍ਹਾਂ ਦੀ ਕ੍ਰਿਪਾ ਤੇ ਸਨੇਹ ਦਾ ਕਾਰਨ ਸਮਝਾਂ ਪਰ ਇਹ ਭੀ ਹੋਸਕਦਾ ਹੈ ਕਿ ਮੇਰੇ ਪੈਰਾਂ ਵਿਚ ਗ੍ਰਹਸਥ ਦੀ ਬੇੜੀ ਪਾਉਣ ਤੇ ਕਿਤੇ ਨੱਸ ਜਾਣ ਜੋਗਾ ਨਾ ਛਡਨ ਲਈ ਓਨ੍ਹਾਂ ਨੇ ਅਜਹਾ ਕੀਤਾ ਹੋਵੇ, ਕਿਉਂ ਕਿ ਬੇ ਫਿਕਰ ਤੇ ਇਕੱਲੇ ਆਦਮੀ ਦੇ ਲੋਕਾਂ ਨੂੰ ਇਹ ਨਿਸਚਾ ਨਹੀਂ ਹੁੰਦਾ ਕਿ ਇਹ ਟਿਕਕੇ ਰਹੇਗਾ, ਗੱਲ ਕੀ ਓਨ੍ਹਾਂ ਨੇ ਬੜੇ ਹੀ ਸਨਮਾਨ ਤੇ ਪਿਆਰ ਨਾਲ ਮੈਨੂੰ ਆਪਣੇ ਪਾਸ ਰਖਿਆ, ਅਰ ਮੈਂ ਭੀ ਥੋੜੇ ਹੀ ਦਿਨਾਂ ਵਿਚ ਅਜਹੇ ਅਨੋਖੇ ੨ ਕੰਮ ਕਰਕੇ ਵਿਖਾਏ ਕਿ ਓਹ ਹੈਰਾਨ ਹੋਗਏ। ਸੱਚੀ ਗੱਲ ਤਾਂ ਇਹ ਹੈ ਕਿ ਓਨ੍ਹਾਂ ਦੇ ਵੈਰੀਆਂ ਦੇ ਹੌਸਲੇ ਟੁਟ ਗਏ।

ਇਹ ਹੁੰਦੀ ਆਈ ਹੈ ਕਿ ਜਿਸ ਆਦਮੀ ਦੇ ਹਥੋਂ ਦੋ ਚਾਰ ਕੰਮ ਚੰਗੇ ਹੋਜਾਂਦੇ ਹਨ ਤੇ ਚੌਹੀਂ ਪਾਸੀਂ ਉਸਦੀ ਉਪਮਾਂ ਹੋਣ ਲਗ ਪੈਂਦੀ ਹੈ ਤਾਂ ਓਹ ਆਪਣੇ ਕੰਮ ਵਲੋਂ ਨਿਸਚਿੰਤ ਹੋ ਜਾਂਦਾ ਹੈ ਏਹੋ ਹੀ ਹਾਲ ਮੇਰਾ ਹੋਇਆ। ਆਪ ਜਾਣਦੇ ਹੀ ਹੋਵੋਗੇ ਕਿ ਰਣਧੀਰ ਸਿੰਘ ਦਾ ਇਕ ਭਤੀਜਾ ਦਇਆ ਰਾਮ ਨਾਮੀਸੀ ਜਿਸਨੂੰ

ਓਹ ਬਹੁਤ ਪਿਆਰ ਕਰਦੇ ਸਨ ਤੇ ਓਹੋ ਹੀ ਉਨਾਂ ਦਾ (ਵਾਰਿਸ) ਗੱਦੀ ਦਾ ਮਾਲਕ ਹੋਣ ਵਾਲਾ ਸੀ, ਉਸਦੇ ਮਾਤਾ ਪਿਤਾ ਛੋਟੇ ਹੁੰਦਿਆਂ ਹੀ ਮਰ ਗਏ ਸਨ ਪਰ ਚਾਚੇ ਦੇ ਪਿਆਰ ਕਰਕੇ ਉਸਨੂੰ ਮਾਂ ਪਿਓ ਮਰਨ ਦਾ ਕੁਛ ਦੁਖ ਨਹੀਂ ਹੋਇਆ ਸੀ ਦਇਆ ਰਾਮ ਮੈਥੋਂ ਉਮਰ ਵਿਚ ਕੁਛ ਛੋਟਾ ਸੀ ਪਰ ਮੇਰੀ ਉਸਦੀ ਮਿਤ੍ਰਤਾ ਹੋਗਈ ਤੇ ਬੜਾ ਪ੍ਰੇਮ ਹੋਗਿਆ, ਜਦ ਅਸੀਂ ਦੋਵੇਂ ਘਰ ਹੁੰਦੇ ਤਾਂ ਇਕ ਦਿਨ ਭੀ ਮਿਲਿਆਂ ਬਿਨਾਂ ਨਾ ਰਹਿੰਦੇ, ਦਇਆਰਾਮ ਦਾ ਬਹੁਤਾ ਰੈਹਣਾ ਸੈਹਣਾ ਮੇਰੇ ਹੀ ਘਰ ਹੋਣ ਲਗ ਪਿਆ ਅਰ ਬਹੁਤ ਵਾਰੀ ਰਾਤ ਨੂੰ ਰੋਟੀ ਖਾਕੇ ਓਹ ਮੇਰੇ ਹੀ ਘਰ ਸੌਂ ਜਾਂਦਾ ਤੇ ਉਸਦੇ ਘਰ ਵਾਲੇ ਭੀ ਇਸ ਗੱਲ ਦਾ ਬੁਰਾ ਨਹੀਂ ਮੰਨਦੇ ਸਨ। ਜੋ ਮਕਾਨ ਮੈਨੂੰ ਰਹਿਣ ਲਈ ਮਿਲਿਆ ਸੀ ਓਹ ਬੜਾ ਹੀ ਸੋਹਣਾ ਤੇ ਸ਼ਾਨਦਾਰ ਸੀ ਓਸਦੇ ਪਿਛਲੇ ਪਾਸੇ ਇਕ ਛੋਟਾ ਜੇਹਾ ਬਗੀਚਾ ਸੀ ਜੋ ਦਇਆ ਰਾਮ ਦੇ ਉੱਦਮ ਨਾਲ ਹਰਿਆ ਭਰਿਆ ਰਹਿੰਦਾ ਸੀ, ਬਹੁਤ ਵਾਰੀ ਲੌਢੇ ਵੇਲੇ ਅਸੀ ਦੋਵੇਂ ਮਿਤ੍ਰ ਓਥ ਹੀ ਜਾ ਬੈਠਦੇ ਤੇ ਭੰਗ ਘੋਟਕੇ ਪੀਂਦੇ ਤੇ ਗਪਾਂ ਮਾਰਦੇ ਹੁੰਦੇ ਸੀ।

ਜੇਠ ਦਾ ਮਹੀਨਾ ਸੀ ਗਰਮੀ ਬੋਹੜਕੀ ਪੈਰਹੀ ਸੀ ਪਹਿਰ ਰਾਤ ਬੀਤ ਜਾਨ ਤੇ ਭੀ ਅਸੀਂ ਦੋਵੇਂ ਮਿਤ੍ਰ ਓਸੇ ਬਾਗ ਵਿਚ ਦੋ ਮੰਜੀਆਂ ਤੇ ਲੇਟੇ ਹੋਏ ਆਪਸ ਵਿਚ ਗਲਾਂ ਕਰ ਰਹੇ ਸੀ, ਮੇਰਾ ਸੋਹਣਾ ਤੇ ਪਿਆਰਾ ਕੁਤਾ ਪੈਰਾਂ ਵਲ ਇਕ ਪੱਥਰ ਦੀ ਚੌਂਕੀ ਤੇ ਬੈਠਾ ਹੋਇਆ ਸੀ, ਗਲਾਂ ਕਰਦੇ ੨ ਸਾਨੂੰ ਦੋਹਾਂ ਨੂੰ ਨੀਂਦ ਆ ਗਈ।

ਰਾਤ ਅੱਧੀ ਤੋਂ ਕੁਛ ਵਧੀਕ ਬੀਤ ਗਈ ਹੋਵੇਗੀ, ਜਦ ਮੇਰੀ ਅੱਖ ਮੇਰੇ ਕੁਤੇ ਦੇ ਭੌਂਕਣ ਨਾਲ ਖੁਲ੍ਹੀ ਪਰ ਮੈਂ ਉਸਤੇ ਕੁਛ ਬਹੁਤਾ ਧਿਆਨ ਨਾ ਕੀਤਾ ਤੇ ਪਾਸਾ ਪਰਤਕੇ ਫੇਰ ਸੌਂ ਗਿਆ

ਕਿਉਂਕਿ ਉਹ ਕੁਤਾ ਮੈਥੋਂ ਬਹੁਤ ਦੂਰ ਤੇ ਬਾਗ ਦੇ ਪਿਛਲੇ ਪਾਸੇ ਸੀ, ਪਰ ਥੋੜੇ ਹੀ ਚਿਰ ਪਿਛੋਂ ਓਹ ਮੇਰੀ ਮੰਜੀ ਦੇ ਪਾਸ ਆਕੇ ਭੌਂਕਣ ਲਗਾ, ਮੇਰੀ ਜਾਗ ਫੇਰ ਖੁਲ ਗਈ, ਮੈਂ ਕੁਤੇ ਨੂੰ ਬੜੀ ਬੇਚੈਨੀ ਦੀ ਦਸ਼ਾ ਵਿਚ ਵੇਖਿਆ, ਉਸ ਵੇਲੇ ਓਹ ਜ਼ਬਾਨ ਬਾਹਰ ਕਢੀ ਹੌਂਕ ਰਿਹਾ ਸੀ ਅਰ ਅਗਲੇ ਦੋਹਾਂ ਪੈਰਾਂ ਨਾਲ ਧਰਤੀ ਖੁਣਦਾ ਸੀ।

ਮੈਂ ਆਪਣੇ ਕੁਤੇ ਦੇ ਸੁਭਾਵ ਨੂੰ ਚੰਗੀ ਤਰਾਂ ਜਾਣਦਾ ਸੀ ਸੋ ਐਸੀ ਦਸ਼ਾ ਵੇਖਕੇ ਮੇਰੇ ਮਨ ਵਿਚ ਡਰ ਹੋ ਗਿਆ, ਮੈਂ ਘਬਰਾਕੇ ਉਠ ਬੈਠਾ ਅਰ ਆਪਣੇ ਮਿਤ੍ਰ ਨੂੰ ਭੀ ਸੁਚੇਤ ਕਰ ਦੇਣ ਦੇ ਵਿਚਾਰ ਤੇ ਉਸਦੀ ਮੰਜੀ ਵੱਲ ਗਿਆ ਪਰ ਉਸਨੂੰ ਖਾਲੀ ਵੇਖਕੇ ਮੈਂ ਹੋਰ ਭੀ ਵਧੇਰੇ ਘਬਰਾਕੇ ਏਧਰ ਓਧਰ ਵੇਖਣ ਲਗ ਪਿਆ ਛੇਕੜ ਮੈਂ ਆਪਣੇ ਸਿਰਹਾਣਿਓਂ ਖੰਜਰ ਕਢ ਲੀਤਾ, ਉਸ ਵੇਲੇ ਮੇਰਾ ਸੱਚਾ ਪਾਲਤੂ ਕੁਤਾ ਮੇਰੀ ਧੋਤੀ ਫੜਕੇ ਘੜੀ ਮੁੜੀ ਖਿਚਣੇ ਤੇ ਬਾਗ ਵੱਲ ਜਾਣ ਦੀ ਸੈਨਤ ਕਰਨ ਲਗਾ, ਜਦ ਮੈਂ ਉਸਦੀ ਸੈਨਤ ਅਨੁਸਾਰ ਤੁਰਿਆ ਤਾਂ ਓਹ ਭੀ ਧੋਤੀ ਛਡਕੇ ਅਗੇ ੨ ਦੌੜਨ ਲੱਗਾ, ਮੈਂ ਭੀ ਛੇਤੀ ੨ ਉਸਦੇ ਪਿਛੇ ੨ ਤੁਰ ਪਿਆ ਉਸ ਵੇਲੇ ਮਲੂਮ ਹੋਇਆ ਕਿ ਮੇਰਾ ਕੁੱਤਾ ਫੱਟੜ ਹੋਇਆ ੨ ਹੈ ਕਿਉਂਕਿ ਪਿਛਲੇ ਪੈਰ ਨੂੰ ਸੱਟ ਲਗਣੇ ਕਰਕੇ ਓਹ ਪੈਰ ਚੁਕਕੇ ਦੌੜਦਾ ਸੀ ਸੋ ਕੁਤੇ ਦੇ ਪਿਛੇ ੨ ਜਾਕੇ ਮੈਂ ਬਾਗ ਦੀ ਪਿਛਲੀ ਕੰਧ ਕੋਲ ਜਾ ਪਹੁੰਚਾ ਜਿਥੇ ਮਾਲਤੀ ਤੇ ਮੋਤੀਏ ਦੀਆਂ ਵੱਟੀਆਂ ਬਣੀਆਂ ਹੋਈਆਂ ਹੋਣ ਕਰਕੇ ਬੜਾ ਹਨੇਰਾ ਹੋਯਾ ੨ ਸੀ ਕੁੱਤਾ ਉਥੇ ਜਾਕੇ ਖਲੋ ਗਿਆ ਅਰ ਮੇਰੇ ਵੱਲ ਵੇਖਕੇ ਪੂਛ ਹਿਲਾਉਣ ਲਗ ਪਿਆ, ਉਸਵੇਲੇ ਮੈਂ ਉਥੋਂ ਤਿੰਨ ਆਦਮੀ ਨਿਕਲਦੇ ਵੇਖੇ ਜੋ ਫੁਰਤੀ ਨਾਲ ਕੰਧ ਟੱਪਕੇ ਬਾਹਰ

ਨਿਕਲ ਗਏ, ਕੰਧ ਟਪਨ ਵੇਲੇ ਇਕ ਆਦਮੀ ਦੇ ਹਥੋਂ ਇਕ ਛੋਟੀ ਜੇਹੀ ਗੇਂਦ ਡਿਗ ਪਈ, ਓਹ ਜ਼ਰੂਰ ਗੇਂਦ ਚੁਕਣ ਲਈ ਬਾਗ਼ ਦੇ ਅੰਦਰ ਆਉਂਦਾ ਪਰ ਉਸਨੇ ਮੈਨੂੰ ਤੇ ਮੇਰ ਕੁਤ ਨੂੰ ਵੇਖ ਲਿਆ ਸੀ ਇਸ ਲਈ ਉਸਦੀ ਹਿੰਮਤ ਨਾ ਪਈ।

ਗੇਂਦ ਡਿਗਣ ਬਾਦ ਮੈਂ ਸੀਟੀ ਵਜਾਈ ਅਰ ਖੰਜਰ ਹਥ ਵਿਚ ਲੈਕੇ ਉਸ ਆਦਮੀ ਦਾ ਪਿਛਾ ਕਰਨਾ ਚਾਹਿਆ ਅਰਥਾਤ ਕੰਧ ਵਲ ਗਿਆ ਪਰੰਤੂ ਕੁਤੇ ਨੇ ਮੇਰੀ ਧੋਤੀ ਫੜ ਲਈ ਅਰ ਫੇਰ ਉਧਰ ਝਾੜੀ ਵਲ ਹੀ ਖਿਚਨ ਲਗਾ ਜਿਸਤੋਂ ਮੈਂ ਸਮਝ ਗਿਆ ਕਿ ਇਸ ਝਾੜੀ ਵਿਚ ਕੋਈ ਹੋਰ ਭੀ ਲੁਕਿਆ ਹੋਇਆ ਹੈ ਜਿਸ ਵਲ ਕੁਤਾ ਸੈਨਤ ਕਰਦਾ ਹੈ। ਉਸੇ ਵੇਲੇ ਝਾੜੀ ਵਿਚ ਕੁਛ ਖੜਾਕ ਹੋਣ ਤੋਂ ਮੈਂ ਸਮਝ ਗਿਆ ਕਿ ਜ਼ਰੂਰ ਇਸਦੇ ਅੰਦਰ ਕੋਈ ਹੈ, ਮੈਂ ਇਹ ਸੋਚਕੇ ਕਿ ਜਿਸਤਰਾਂ ਅਗੇ ਤਿੰਨ ਆਦਮੀ ਨੱਸ ਗਏ ਹਨ ਮੈਂ ਇਨਾਂ ਨੂੰ ਨੱਸਣ ਨਹੀਂ ਦੇਵਾਂਗਾ, ਛੇਤੀ ਕੰਧ ਵਲ ਗਿਆ ਉਸ ਵੇਲੇ ਦੇਖਿਆ ਕਿ ਇਕ ਚਾਰ ਡੰਡੇ ਦੀ ਪੌੜੀ ਕੰਧ ਨਾਲ ਲਗੀ ਹੋਈ ਸੀ ਜਿਸਤੇ ਚੜ੍ਹਕੇ ਓਹ ਤਿੰਨੇ ਨੱਸ ਗਏ ਸਨ ਮੈਂ ਪੌੜੀ ਚੁਕਕੇ ਕੰਧ ਦੇ ਉਪਰ ਸੁਟ ਦਿਤੀ ਜੋ ਉਨਾਂ ਦੇ ਹਥੋਂ ਡਿਗ ਪਈ ਸੀ ਕਿਉਂਕਿ ਮੈਂ ਉਸ ਗੇਂਦ ਦੀ ਭੀ ਰਾਖੀ ਕਰ ਰਿਹਾ ਸੀ।

ਪੌੜੀ ਹਟਾਉਂਦਿਆਂ ਹੀ ਦੋ ਆਦਮੀ ਉਸ ਝਾੜੀ ਵਿਚੋਂ ਨਿਕਲੇ ਜਿਨਾਂ ਨੇ ਬੜੀ ਬਹਾਦਰੀ ਨਾਲ ਮੇਰਾ ਟਾਕਰਾ ਕੀਤਾ, ਮੈਂ ਭੀ ਬੜੀ ਹਿੰਮਤ ਨਾਲ ਲੜਨ ਲਗ ਪਿਆ, ਅਨੁਮਾਨ ਤੋਂ ਮਲੂਮ ਹੋਗਿਆ ਕਿ ਓਹਨਾਂ ਦਾ ਧਿਆਨ ਗੇਂਦ ਚੁਕਣ ਵਲ ਹੈ, ਆਪ ਸਮਝ ਸਕਦੇ ਹੋ ਕਿ ਮੇਰੇ ਹਥ ਵਿਚ ਨਿਰਾ ਖੰਜਰ ਹੀ ਸੀ ਪਰ

ਵਿਚ ਭੀ ਓਹ ਵੱਧ ਘੱਟ ਨਹੀਂ ਸਨ ਅਰ ਮੈਨੂੰ ਆਪਣੇ ਬਚਾਉ ਦਾ ਭੀ ਬਹੁਤ ਧਿਆਨ ਸੀ, ਮੈਂ ਤਦ ਤਕ ਲੜਾਈ ਨਹੀਂ ਮੁਕਾਉਣੀ ਚਾਹੁੰਦਾ ਸੀ ਜਦ ਤਕ ਕਿ ਮੇਰੇ ਆਦਮੀ ਨਾ ਆ ਜਾਣ ਕਿ ਜਿਨਾਂ ਨੂੰ ਮੈਂ ਸੀਟੀ ਮਾਰਕੇ ਸੱਦਿਆ ਸੀ।

ਅੱਧੀ ਘੜੀ ਤੋਂ ਵਧੀਕ ਮੇਰਾ ਤੇ ਓਨਾਂ ਦਾ ਝਾਕੜਾ ਹੁੰਦਾ ਰਿਹਾ, ਓਸੇ ਵੇਲੇ ਮੈਨੂੰ ਚਾਨਣ ਨਜ਼ਰ ਆਇਆ, ਮੈਂ ਸਮਝ ਗਿਆ ਕਿ ਮੇਰ ਆਦਮੀ ਆ ਰਹੇ ਹਨ, ਮੈਂ ਜ਼ਰਾ ਕੁ ਓਨਾਂ ਵਲ ਤਕਿਆ ਹੀ ਸੀ ਕਿ ਨਾਲ ਹੀ ਇਕ ਨੇ ਅਜੇਹੇ ਜ਼ੋਰ ਦੀ ਲਾਠੀ ਮੇਰੇ ਸਿਰ ਵਿਚ ਮਾਰੀ ਕਿ ਮੈਂ ਭੁਵਾਟਣੀ ਖਾਕੇ ਧਰਤੀ ਤੇ ਡਿਗ ਪਿਆ।

## ਦੂਸਰਾ ਕਾਂਡ

ਜਦ ਮੇਰੀ ਅੱਖ ਖੁਲੀ ਤਾਂ ਮੈਂ ਆਪਣੇ ਆਪ ਨੂੰ ਅਪਣੇ ਆਦਮੀਆਂ ਵਿਚ ਘਿਰਿਆ ਹੋਇਆ ਵੇਖਿਆ ਮਸਾਲਾਂ ਦਾ ਚਾਨਣ ਹੋ ਰਿਹਾ ਸੀ, ਪਤਾ ਲਗਾ ਕਿ ਮੈਂ ਅੱਧੀ ਕੁ ਘੜੀ ਬੇਹੋਸ਼ ਰਿਹਾ ਹਾਂ, ਜਦ ਵੈਰੀਆਂ ਵਲੋਂ ਪੁਛਿਆ ਤਾਂ ਪਤਾ ਲਗਾ ਕਿ ਓਹ ਨੱਸ ਗਏ ਹਨ ਪਰ ਉਹ ਗੰਢ ਚੁਕਕੇ ਨਹੀਂ ਲੈ ਜਾ ਸਕੇ। ਮੈਂ ਆਪਣੀ ਹਿੰਮਤ ਤੇ ਸਰੀਰ ਵਲ ਵੇਖਿਆ ਤਾਂ ਮਲੂਮ ਹੋਇਆ ਕਿ ਅਜੇ ਮੈਂ ਓਨਾਂ ਦਾ ਪਿਛਾ ਨਹੀਂ ਕਰ ਸਕਦਾ; ਛੇਕੜ ਲਾਚਾਰ ਹੋਕੇ ਪਹਿਰੇ ਦਾ ਪ੍ਰਬੰਧ ਕਰਕੇ ਗੰਢ ਲੈਕੇ ਮੈਂ ਆਪਣੇ ਕਮਰੇ ਵਿਚ ਚਲਾ ਆਇਆ ਪਰੰਤੂ ਆਪਣੇ ਮਿਤ੍ਰ ਵਲੋਂ ਮੇਰਾ ਮਨ ਬੜਾ ਹੀ ਬੇਚੈਨ ਹੋਯਾ ਤੇ ਕਈ ਪ੍ਰਕਾਰ ਦੇ ਸੰਦੇਹ ਹੋਣ ਲਗ ਪਏ।

ਮੇਰੇ ਕਮਰੇ ਵਿਚ ਬੜਾ ਚਾਨਣ ਹੋ ਰਿਹਾ ਸੀ ਬੂਹਾ ਬੰਦ ਕਰਕੇ ਮੈਂ ਗੰਢ ਖੋਲੀ ਤੇ ਓਸ ਦੇ ਅੰਦਰ ਦੀਆਂ ਚੀਜ਼ਾਂ ਨੂੰ ਵੇਖਣ ਲੱਗ ਪਿਆ।

ਗੰਢ ਵਿਚੋਂ ਦੋ ਜੋੜੇ ਕਪੜਿਆਂ ਦੇ ਨਿਕਲੇ ਜਿਨਾਂ ਨੂੰ ਮੈਂ ਨਹੀਂ ਪਛਾਣਦਾ ਸੀ ਪਰ ਓਹ ਕਪੜੇ ਪਾਏ ਹੋਏ ਤੇ ਮੈਲ ਸਨ ਕਾਗਤਾਂ ਦਾ ਇਕ ਮੁਠਾ ਨਿਕਲਿਆ, ਜਿਨਾਂ ਨੂੰ ਮੈਂ ਪਛਾਣਲਿਆ ਕਿ ਇਹ ਰਣਧੀਰ ਸਿੰਘ ਜੀ ਦੇ ਖਾਸ ਸੰਦੂਕ ਦੇ ਹਨ ਮੋਮ ਦਾ ਇਕ ਸਚਾ ਕਪੜੇ ਦੀਆਂ ਕਈ ਤੈਹਾਂ ਵਿਚੋਂ ਨਿਕਲਿਆ ਜਿਸਨੂੰ ਵੇਖਦਿਆਂ ਹੀ ਮੈਂ ਪਛਾਣ ਲਿਆ ਕਿ ਖਾਸ ਰਣਧੀਰ ਸਿੰਘ ਜੀ ਦੀ ਮੋਹਰ ਦਾ ਇਹ ਸੱਚਾ ਹੈ, ਇਨਾਂ ਚੀਜ਼ਾਂ ਦੇ ਬਿਨਾਂ ਮੋਤੀਆਂ ਦੀ ਇਕ ਮਾਲਾ ਜੜਾਊ ਕੰਠਾ ਤੇ ਤਿੰਨ ਮੁੰਦਰੀਆਂ ਨਿਕਲੀਆਂ, ਇਹ ਚੀਜ਼ਾਂ ਮੇਰੇ ਮਿਤ੍ਰ ਦਇਆ ਰਾਮ ਸਿੰਘ ਦੀਆਂ ਸਨ ਇਹ ਸਭ ਚੀਜ਼ਾਂ ਪਾਈ ਓਹ ਮੇਰੇ ਘਰੋਂ ਗੁੰਮ ਹੋਏ ਸਨ।

ਇਨਾਂ ਚੀਜਾਂ ਨੂੰ ਵੇਖਕੇ ਮੈਂ ਬੜੀ ਸੋਚ ਵਿਚ ਪੈਗਿਆ ਉਸੇ ਵੇਲੇ ਮੇਰੇ ਕਮਰੇ ਦਾ ਬੂਹਾ ਖੁਲ੍ਹਾ ਜੋ ਜਨਾਨੇ ਮਕਾਨ ਵਿਚ ਜਾਂਦਾ ਸੀ ਤੇ ਮੇਰੀ ਇਸਤ੍ਰੀ ( ਕਮਲਾ ਦੀ ਮਾਂ ) ਆਉਂਦੀ ਹੋਈ ਦਿਸੀ ਉਸ ਵੇਲੇ ਓਹ ਇਕ ਬਚੇ ਦੀ ਮਾਂ ਹੋ ਚੁਕੀ ਸੀ ਤੇ ਓਹ ਬੱਚਾ ਉਸਦਾ ਕੁਛਜ ਹੀ ਸੀ, ਇਸ ਵਿਚ ਕੋਈ ਸੰਦੇਹ ਨਹੀਂ ਕਿ ਮੇਰੀ ਇਸਤ੍ਰੀ ਬੜੀ ਬੁਧਿਵਾਨ ਸੀ ਅਰ ਛੋਟੇ ਮੋਟੇ ਕੰਮਾਂ ਵਿਚ ਮੈਂ ਓਸਦੀ ਸਲਾਹ ਭੀ ਲੈ ਲੈਂਦਾ ਸੀ ਉਸਦੀ ਸੂਰਤ ਵੇਖਦਿਆਂ ਹੀ ਮੈਂ ਪਛਾਣ ਗਿਆ ਕਿ ਓਹ ਬੜੀ ਘਬਰਾਈ ਹੋਈ ਹੈ, ਸੋ ਮੈਂ ਓਸਨੂੰ ਬੁਲਾਕੇ ਆਪਣੇ ਪਾਸ ਬੈਠਾਯਾ ਤੇ ਸਾਰੀ ਗਲ ਸੁਣਾਈ ਤੇ ਇਹ ਭੀ ਦਸਿਆ ਕਿ ਇਸੇ ਵੇਲੇ ਮੈਂ ਆਪਣੇ ਮਿਤ੍ਰ ਦਾ ਪਤਾ ਲੈਣ ਲਈ ਜਾਣਾ ਚਾਹੁੰਦਾ ਹਾਂ ਪਰ ਓਸਨੇ ਇਸ ਗਲ ਨੂੰ ਨਾ ਮੰਨਿਆਂ ਅਰ ਕਿਹਾ ਜਾਣ ਤੋਂ ਪਹਿਲਾਂ ਰਣਧੀਰ ਸਿੰਘ ਜੀ ਨੂੰ ਮਿਲ ਲੈਣਾ ਚਾਹੀਦਾ ਹੈ।

ਸੋ ਮੈਂ ਕਈ ਗੱਲਾਂ ਸੋਚਕੇ ਓਸੇ ਦੀ ਗੱਲ ਮੰਨ ਲਈ ਅਰ

ਓਹ ਗੋਲ ਚੁਕਕੇ ਰਣਧੀਰ ਸਿੰਘ ਜੀ ਦੇ ਮਕਾਨ ਵਲ ਤੁਰ ਪਿਆ ਮੈਨੂੰ ਇਹ ਭੀ ਸੰਸਾ ਸੀ ਕਿ ਵੈਰੀ ਰਸਤੇ ਵਿਚ ਮਿਲਕੇ ਇਹ ਗੋਲ ਹੀ ਨਾ ਖੋਹ ਲੈਣ ਇਸ ਲਈ ਆਪਣੇ ਦੋ ਸ਼ਾਗਿਰਦਾਂ ਨੂੰ ਆਪਣੇ ਨਾਲ ਲੈ ਗਿਆ, ਰਣਧੀਰ ਸਿੰਘ ਜੀ ਨਿਸਚਿੰਤ ਹੋਏ ਆਰਾਮ ਨਾਲ ਸੁਤੇ ਪਏ ਸਨ ਜਦ ਮੈਂ ਓਨਾਂ ਨੂੰ ਜਾਕੇ ਜਗਾਇਆ, ਜਾਗਦਿਆਂ ਹੀ ਓਹ ਮੈਨੂੰ ਵੇਖਕੇ ਹੈਰਾਨ ਹੋਗਏ ਅਰ ਬੋਲੇ:- ਕਿਉਂ ਕੀ ਗਲ ਹੈ ਜੋ ਇਸ ਵੇਲੇ ਆਏ ਹੋ? ਦਯਾ ਰਾਮ ਰਾਜੀ ਤਾਂ ਹੈ?

ਮੇਰੀ ਸੂਰਤ ਵੇਖਦਿਆਂ ਹੀ ਓਨਾਂ ਨੇ ਦਯਾ ਰਾਮ ਦੀ ਸੁਖ ਪੁਛੀ ਇਸ ਗੱਲ ਦੀ ਮੈਨੂੰ ਬੜੀ ਹੈਰਾਨੀ ਹੋਈ! ਸੁਖ, ਮੈਂ ਓਨਾਂ ਦੇ ਪਾਸ ਬੈਠ ਗਿਆ ਅਰ ਜੋ ਕੁਛ ਗਲ ਹੋਈ ਸੀ ਸਭ ਸੁਣਾਈ। ਮੈਂ ਸਭ ਹਾਲ ਸੰਖੇਪ ਹੀ ਦਸਾਂਗਾ, ਰਣਧੀਰ ਸਿੰਘ ਜੀ ਇਹ ਗਲ ਸੁਣਕ ਬੜੇ ਉਦਾਸ ਤੇ ਦੁਖੀ ਹੋਏ, ਅਰ ਬੋਲੇ ਦਯਾਰਾਮ ਮੇਰਾ ਇਕੋ ਹੀ ਵਾਰਸ ਅਤੇ ਤੇਰਾ ਭੀ ਮਿਤ੍ਰ ਹੈ ਅਜੇਹੀ ਦਸ਼ਾ ਵਿਚ ਉਸਦੇ ਵਾਸਤੇ ਕੀ ਕਰਨਾ ਚਾਹੀਦਾ ਹੈ ਇਹ ਤੂੰ ਹੀ ਸੋਚ ਸਕਦਾ ਹੈਂ, ਮੈਂ ਕੀ ਦਸਾਂ ਮੈਂ ਤਾਂ ਸਮਝਿਆ ਸੀ ਕਿ ਵੈਰੀਆਂ ਵਲੋਂ ਨਿਸਚਿੰਤ ਹੋਗਿਆ ਹਾਂ ਪਰ ਨਹੀਂ..................

ਇਹ ਕਹਿਕੇ ਓਹ ਮੂੰਹ ਕੱਜਕੇ ਰੋਣ ਲੱਗ ਪਏ, ਮੈਂ ਓਨਾਂ ਨੂੰ ਬਹੁਤ ਕੁਝ ਸਮਝਾਕੇ ਆਪਣੇ ਘਰ ਆਯਾ, ਆਪਣੀ ਇਸਤ੍ਰੀ ਨੂੰ ਮਿਲਕੇ ਇਹ ਸਭ ਹਾਲ ਸੁਣਾਇਆ ਅਰਬਹੁਤਕੁਝਸਮਝਾਉਣ ਦੇ ਪਿਛੋਂ ਆਪਣੇ ਦੋ ਸ਼ਾਗਿਰਦਾਂ ਨੂੰ ਨਾਲ ਲੈਕੇ ਘਰੋਂ ਨਿਕਲਿਆ ਬੱਸ ਏਥੋਂ ਹੀ ਮੇਰੇ ਖੋਟੇ ਦਿਨ ਆ ਗਏ!

ਇਹ ਕਹਿਕੇ ਭੂਤਨਾਥ ਚੁਪ ਹੋਗਿਆ ਅਰ ਸੀਰ ਨੀਵਾਂ ਪਾਕੇ ਕੁਛ ਸੋਚਣ ਲਗ਼ਪਿਆ.ਸਭੇ ਵਿਆਕੁਲ ਹੋਏਹੋਏ ਉਸਦੇਮੂੰਹ

ਵਲ ਦੇਖ ਰਹੇ ਸਨ । ਭੂਤਨਾਥ ਦੇ ਚੇਹਰੇ ਤੋਂ ਪ੍ਰਤੀਤ ਹੁੰਦਾ ਸੀ ਕਿ ਓਹ ਸੋਚ ਰਿਹਾ ਹੈ ਕਿ ਹੁਣ ਮੈਂ ਅਗੇ ਦਾ ਹਾਲ ਦਸਾਂ ਕਿ ਨਾਂ । ਉਸੇ ਵੇਲੇ ਦੋ ਹੋਰ ਆਦਮੀ ਉਸ ਕਮਰੇ ਵਿਚ ਆਗਏ ਅਰ ਮਹਾਰਾਜ ਨੂੰ ਪ੍ਰਣਾਮ ਕਰਕੇ ਇਕ ਪਾਸੇ ਖਲੋ ਗਏ । ਉਨਾਂ ਦੀ ਸੂਰਤ ਵੇਖਦਿਆਂ ਹੀ ਭੂਤਨਾਥ ਦਾ ਰੰਗ ਉਡ ਗਿਆ ਅਰ ਬੜੇ ਗਹੁ ਨਾਲ ਉਨਾਂ ਦੇ ਮੂੰਹ ਵਲ ਵੇਖਣ ਲਗ ਪਿਆ ।

ਇਹ ਦੋਵੇਂ ਆਦਮੀ ਜੋ ਹੁਣੇ ਏਸ ਕਮਰੇ ਵਿਚ ਆਏ ਸਨ ਓਹੋ ਹਨ ਜਿਨਾਂ ਨੇ ਭੂਤਨਾਥ ਨੂੰ ਆਪਣਾ ਨਾਉਂ "ਦਲੀਪ ਸ਼ਾਹ" ਦਸਿਆ ਸੀ। ਇੰਦ੍ਰਦੇਵ ਦੀ ਆਗਿਆ ਨਾਲ ਓਹ ਦੋਵੇਂ ਭੂਤਨਾਥ ਦੇ ਪਾਸ ਬੈਠ ਗਏ ।

## ਤੀਸਰਾ ਕਾਂਡ

ਪ੍ਰੇਮੀ ਪਾਠਕ ਭੁਲੇ ਨਾ ਹੋਣਗੇ ਕਿ ਦੋ ਆਦਮੀਆਂ ਨੇ ਭੂਤਨਾਥ ਨੂੰ ਆਪਣਾ ਨਾਉਂ ਦਲੀਪ ਸ਼ਾਹ ਦਸਿਆ ਸੀ ਜਿਨਾਂ ਵਿਚੋਂ ਇਕ ਨੂੰ ਪਹਿਲਾ ਦਲੀਪ ਤੇ ਦੂਸਰੇ ਨੂੰ ਦੂਸਰਾ ਦਲੀਪ ਸਮਝਣਾ ਚਾਹੀਏ ।

ਭੂਤਨਾਥ ਤਾਂ ਅਗੇ ਹੀ ਇਸ ਸੋਚ ਵਿਚ ਸੀ ਕਿ ਮੈਂ ਇਸ ਤੋਂ ਅਗਲਾ ਹਾਲ ਸੁਨਾਵਾਂ ਕਿ ਨਾਂ ਸੁਣਾਵਾਂ, ਹੁਣ ਏਨਾਂ ਦੋਹਾਂ ਦਲੀਪ ਸ਼ਾਹ ਨੂੰ ਦੇਖਕੇ ਓਹ ਹੋਰ ਭੀ ਘਬਰਾ ਗਿਆ, ਏਥਾਂ ਤਕ ਲੋਕ ਸਮਝ ਰਹੇ ਸਨ ਕਿ ਹੁਣ ਉਸ ਵਿਚ ਗੱਲ ਕਰਨ ਦੀ ਭੀ ਹਿੰਮਤ ਨਹੀਂ ਰਹੀ, ਉਸੇ ਵੇਲੇ ਇੰਦ੍ਰਦੇਵ ਨੇ ਭੂਤ ਨਾਥ ਨੂੰ ਕਿਹਾ ਕਿਉਂ ਭੂਤਨਾਥ ਚੁਪ ਕਿਉਂ ਹੋਗਏ ? ਦਸੋ ਏਸੇ ਫੇਰ ਕੀ ਹੋਯਾ ?

ਇਸਦਾ ਉੱਤਰ ਭੂਤਨਾਥ ਨੇ ਕੁਛ ਨਾ ਦਿਤਾ ਅਰ ਸਿਰ ਝੁਕਾਈ ਧਰਤੀ ਵਲ ਵੇਖਦਾ ਰਿਹਾ, ਉਸੇ ਵੇਲੇ ਪਹਿਲੇ ਦਲੀਪ

ਸ਼ਾਹ ਨੇ ਹੱਥ ਜੋੜਕੇ ਮਹਾਰਾਜ ਵਲ ਵੇਖਿਆ ਅਰ ਕਿਹਾ! ਮਹਾਰਾਜ! ਭੂਤਨਾਥ ਨੂੰ ਆਪਣਾ ਹਾਲ ਦੱਸਣ ਵਿਚ ਬੜਾ ਦੁੱਖ ਹੋ ਰਿਹਾ ਹੈ, ਗੱਲ ਭੀ ਏਹੋ ਹੈ ਕੋਈ ਭਲਾ ਮਾਣਸ ਆਪਣੀ ਆਪਣੀਆਂ ਉਨਾਂ ਕਰਤੂਤਾਂ ਨੂੰ ਜਿਨਾਂ ਨੂੰ ਓਹ ਐਬ ਸਮਝਦਾ ਹੋਵੇ ਆਪਣੇ ਮੂੰਹੋਂ ਨਹੀਂ ਦਸ ਸਕਦਾ। ਸੋ ਜੇ ਆਗਜਾ ਹੋਵੇ ਤਾਂ ਮੈਂ ਇਸਦਾ ਪੂਰਾ ੨ ਹਾਲ ਦਸਾਂ ਕਿਉਂ ਕਿ ਮੈਂ ਭੀ ਭੂਤਨਾਥ ਦਾ ਉਤਨਾ ਹੀ ਹਾਲ ਜਾਣਦਾ ਹਾਂ ਕਿ ਜਿਤਨਾਂ ਭੂਤਨਾਥ ਆਪ ਜਾਣਦਾ ਹੈ, ਅਰ ਜਿਤਨਾ ਹਾਲ ਭੂਤਨਾਥ ਦੱਸ ਚੁਕਾ ਹੈ ਓਹ ਮੈਂ ਬਾਹਰ ਖਲੋਤਾ ਸੁਣ ਚੁਕਾ ਹਾਂ, ਜਦ ਮੈਂ ਸਮਝਿਆ ਕਿ ਭੂਤਨਾਥ ਹੁਣ ਅਪਣਾ ਹਾਲ ਨਹੀਂ ਦਸ ਸਕਦਾ ਤਦ ਮੈਂ ਇਹੋ ਕਹਿਣ ਲਈ ਹਾਜਰ ਹੋਇਆ ਹਾਂ (ਭੂਤਨਾਥ ਵਲ ਦੇਖਕੇ) ਮੇਰੇ ਇਸ ਕਹਿਣ ਤੋਂ ਆਪ ਇਹ ਨਾ ਸਮਝੋ ਕਿ ਮੈਂ ਆਪਦੇ ਨਾਲ ਵੈਰ ਕਰ ਰਿਹਾ ਹਾਂ, ਸਗੋਂ ਜੋ ਕੰਮ ਮੇਰੇ ਸਪੁਰਦ ਕੀਤਾ ਗਿਆ ਹੈ ਉਸਨੂੰ ਸਹਿਜ ਨਾਲ ਕਰ ਦੇਣਾ ਚਾਹੁੰਦਾ ਹਾਂ।

ਉਨਾਂ ਦੋਹਾਂ (ਨਕਾਬ ਪੋਸ਼ਾਂ) ਆਦਮੀਆਂ ਨੂੰ ਮਹਾਰਾਜ ਤੇ ਹੋਰ ਸਭਨਾਂ ਨੇ ਬੜੀ ਹੈਰਾਨੀ ਨਾਲ ਵੇਖਿਆ, ਪਰ ਇਹ ਸਮਝਕੇ ਕਿ ਥੋੜੇ ਚਿਰ ਵਿਚ ਆਪੇ ਸਭ ਪਤਾ ਲੱਗ ਜਾਵੇਗਾ ਇੰਦ੍ਰਦੇਵ ਤੋਂ ਉਨਾਂ ਦੀ ਬਾਬਤ ਕਿਸੇ ਨੇ ਕੁਛ ਨਾ ਪੁਛਿਆ ਪਰ ਜਦ "ਦਲੀਪ ਸ਼ਾਹ" ਉਪਰ ਲਿਖੀ ਗਲ ਕਹਿਕੇ ਚੁਪ ਹੋਗਿਆ ਤਦ ਮਹਾਰਾਜ ਨੇ ਭੇਤ ਭਰੀ ਨਜਰ ਨਾਲ ਇੰਦ੍ਰਜੀਤ ਸਿੰਘ ਵਲ ਦੇਖਿਆ ਅਰ ਕੁਮਾਰ ਨੇ ਝੁਕਕੇ ਕੁਛ ਹੌਲੀ ਜੇਹੀ ਕਿਹਾ ਜਿਸਨੂੰ ਬੀਰੇਂਦ੍ਰ ਸਿੰਘ ਅਰ ਤੇਜ ਸਿੰਘ ਨੇ ਭੀ ਸੁਣਿਆ ਜਿਨਾਂ ਦੀ ਰਾਹੀਂ ਸਭ ਬਾਕੀ ਸਾਥੀਆਂ ਨੂੰ ਭੀ ਪਤਾ ਲਗ ਗਿਆ ਕਿ ਥੁਮਾਰ ਲੇ ਜੋ ਕਿਹਾ ਹੈ।

ਦਲੀਪ ਸ਼ਾਹ ਦੀ ਗੱਲ ਸੁਣਕੇ ਹਥ ਜੋੜਕੇ ਇੰਦ੍ਰਦੇਵ ਨੇ ਮਹਾਰਾਜ ਵਲ ਵੇਖਿਆ ਅਰ ਕਿਹਾ:-ਇਨ੍ਹਾਂ ਨੇ ਜੋ ਕੁਛ ਕਿਹਾ ਹੈ ਵਾਸਤਵ ਵਿਚ ਠੀਕ ਹੈ ਮੇਰੀ ਸਮਝ ਵਿਚ ਜੇ ਭੂਤਨਾਥ ਦੀ ਵਿਥਯਾ ਇਨਾਂ ਦੇ ਮੂੰਹੋਂ ਸੁਣ ਲਈ ਜਾਵੇ ਤਾਂ ਕੁਛ ਹਰਜ ਨਹੀਂ ਹੈ ਇਸਦੇ ਉੱਤਰ ਵਿਚ ਮਹਾਰਾਜ ਨੇ ਪ੍ਰਵਾਨਗੀ ਦੇਕੇ ਸਿਰ ਹਿਲਾ ਦਿਤਾ।

ਇੰਦ੍ਰਦੇਵ-( ਭੂਤਨਾਥ ਵਲ ਵੇਖਕੇ ) ਕਿਉਂ ਭੂਤਨਾਥ ਇਸ ਵਿਚ ਤੁਹਾਨੂੰ ਕੁਛ ਨਾਂਹ ਹੈ ?

ਭੂਤ-(ਮਹਾਰਾਜ ਵਲ ਵੇਖਕੇ ਤੇ ਹਥ ਜੋੜਕੇ) ਜੋ ਮਹਾਰਾਜ ਦੀ ਮਰਜੀ ! ਮੇਰੇ ਵਿਚ ਨਾਂਹ ਕਰਨ ਦੀ ਹਿੰਮਤ ਨਹੀਂ ਹੈ, ਮੈਨੂੰ ਕੀ ਪਤਾ ਸੀ ਕਿ ਅਪ੍ਰਾਧ ਬਖਸ਼ੇ ਜਾਣ ਤੇ ਭੀ ਮੈਨੂੰ ਇਹ ਦਿਨ ਵੇਖਣਾ ਪਵੇਗਾ, ਹੁਣ ਭਾਂਵੇਂ ਮੈਂ ਇਹ ਜਾਣਦਾ ਹਾਂ ਕਿ ਮੇਰਾ ਇਹ ਭੇਤ ਲੁਕਿਆ ਨਹੀਂ ਰਿਹਾ ਪਰ ਫੇਰ ਭੀ ਆਪਣੀ ਭੁਲ ਜਾਂ ਕਰਤੂਤ ਘੜੀ ਮੁੜੀ ਕਹਿਣ ਜਾਂ ਸੁਣਨ ਨਾਲ ਸ਼ਰਮਿੰਦਗੀ ਵਧਦੀ ਹੈ ਨਾ ਕਿ ਘਟਦੀ। ਪਰ ਹਛਾ ਜੋ ਕੁਝ ਹੋਊ ਵੇਖਿਆ ਜਾਵੇਗਾ, ਮੈਂ ਅਪਣੇ ਕਲੇਜੇ ਨੂੰ ਸੰਭਾਲਾਂਗਾ ਅਰ ਦਲੀਪ ਸ਼ਾਹ ਦੀਆਂ ਕਹੀਆਂ ਹੋਈਆਂ ਗਲਾਂ ਸੁਣਾਂਗਾ ਅਰ ਵੇਖਾਂਗਾ ਕਿ ਇਹ ਮਹਾਤਮਾ ਕੁਝ ਝੂਠ ਦਾ ਭੀ ਮਿਲਾਪ ਕਰਦੇ ਹਨ ਕਿ ਨਹੀਂ।

ਦਲੀਪ ਸ਼ਾਹ-ਨਹ ਨਹੀਂ ! ਭੂਤਨਾਥ ਮੈਂ ਕਦੇ ਝੂਠ ਨਹੀਂ ਬੋਲਾਂਗਾ, ਤੂੰ ਨਿਸਚਿੰਤ ਰਹੋ, (ਇੰਦ੍ਰਦੇਵ ਵਲ ਵੇਖਕੇ)ਹਛਾ ਤਾਂ ਮੈਂ ਹੁਣ ਪ੍ਰਾਰੰਭ ਕਰਦਾ ਹਾਂ।

ਦਲੀਪ-ਮਹਾਰਾਜ ! ਇਸ ਵਿਚ ਕੋਈ ਸੰਦੇਹ ਨਹੀਂ ਕਿ ਏਯਾਰੀ ਦੇ ਕੰਮ ਵਿਚ ਭੂਤ ਨਾਥ ਬਹੁਤ ਹੀ ਤੇਜ ਤੇ ਉਸਤਾਦ

ਆਪਨੂੰ ਜਬਾਦ ਕਰ ਦੇਂਦਾ ਤਾਂ ਇਸਦੇ ਟਾਕਰੇ ਦਾ ਕੋਈ ਏਸ ਰ ਸੰਸਾਰ ਭਰ ਵਿਚ ਨਾ ਲੱਭਦਾ। ਇਹ ਮੇਰੀ ਸੂਰਤ ਵੇਖਕੇ ਕੁਰਝਾ ਤੇ ਭੁਬਕ ਉਠਦਾ ਹੈ ਅਤ ਇਸਦਾ ਕਹਨਾ ਉਚਿਤ ਹੈ ਪਰੰਤੂ ਮੈਂ ਹੁਣ ਇਸਦੇ ਨਾਲ ਕੋਈ ਅਯੋਗ ਜਾਂ ਭੈੜਾ ਵਰਤਾਉ ਨਹੀਂ ਕਰ ਸਕਦਾ ਕਿਉਂਕਿ ਅਜੇਹਾ ਨਾ ਕਰਨ ਲਈ ਮੈਂ ਦੋਹਾਂ ਕੁਮਾਰਾਂ ਨਾਲ ਪ੍ਰਤੱਗਯਾ ਕਰ ਚੁਕਾ ਹਾਂ ਅਰ ਓਹਨਾਂ ਦੀ ਆਗਯਾ ਮੈਂ ਕਦੇ ਭੰਗ ਨਹੀਂ ਕਰ ਸਕਦਾ ਕਿਉਂਕਿ ਉਹਨਾਂ ਦੇ ਹੀ ਪ੍ਰਤਾਪ ਨਾਲ ਅੱਜ ਮੈਂ ਸੰਸਾਰ ਦੀ ਹਵਾ ਭੱਖ ਰਿਹਾ ਹਾਂ (ਭੂਤ ਨਾਥ ਵੱਲ ਵੇਖਕੇ) ਭੂਤਨਾਥ! ਮੈਂ ਵਾਸਤਵ ਵਿਚ ਦਲੀਪ ਸ਼ਾਹ ਹਾਂ। ਉਸ ਦਿਨ ਤੂੰ ਮੈਨੂੰ ਨਹੀਂ ਪਛਾਣਿਆਂ, ਇਸ ਵਿਚ ਤੇਰੀਆਂ ਅੱਖਾਂ ਦਾ ਕੁਛ ਦੋਸ਼ ਨਹੀਂ ਹੈ, ਕੈਦ ਦੀਆਂ ਵਿਪਤਾ ਦੇ ਨਾਲ ਹੀ ਸਮੇਂ ਦੀ ਹੇਰਾ ਫੇਰੀ ਨੇ ਮੇਰੀ ਸੂਰਤ ਹੀ ਹੋਰ ਦੀ ਹੋਰ ਕਰ ਦਿਤੀ ਹੈ, ਤੂੰ ਤਾਂ ਆਪਣੇ ਲੇਖੇ ਮੈਨੂੰ ਮਾਰ ਹੀ ਚੁਕਾ ਸੀ ਪਰ ਵੇਖ ਲੈ ਕਿ ਈਸ਼੍ਵਰ ਦੀ ਕ੍ਰਿਪਾ ਨਾਲ ਮੈਂ ਜੀਊਂਦਾ ਜਾਗਦਾ ਤੇਰੇ ਸਾਹਮਣੇ ਖਲੋਤਾ ਹਾਂ, ਇਹ ਕੁਮਾਰ ਜੀ ਦੇ ਚਰਨਾਂ ਦਾ ਪ੍ਰਤਾਪ ਹੈ, ਜੇ ਮੈਂ ਕੈਦ ਨਾ ਹੋ ਜਾਂਦਾ ਤਾਂ ਜ਼ਰੂਰ ਤੈਥੋਂ ਬਦਲਾ ਲੈਂਦਾ ਪਰ ਤੇਰੇ ਭਾਗ ਚੰਗੇ ਸਨ ਕਿ ਮੈਂ ਕੈਦ ਹੋਗਿਆ ਅਰ ਜੇ ਛੁਟਿਆ ਭੀ ਤਾਂ ਕੰਵਰ ਸਾਹਿਬ ਦੇ ਹੱਥੋਂ ਜੋ ਤੇਰੇ ਪੱਖਪਾਤੀ ਹਨ, ਤੈਨੂੰ ਇੰਦ੍ਰਦੇਵ ਜੀ ਤੇ ਭੀ ਕ੍ਰੋਧ ਨਹੀਂ ਕਰਨਾ ਚਾਹੀਦਾ, ਅਰ ? ਇਹ [illegible] ਚ ਹੁੰਦਾ ਹੈ ਕਿ ਓਹ ਤੈਨੂੰ ਦੁਖ ਦੇਣ ਲਈ ਤੇਰੇ ਪੁਰਾਣੇ ਪੜਦੇ ਪਾੜ ਰਹੇ ਹਨ, ਤੇਰਾ ਕਿਸਾ [illegible] ਸਭਨੂੰ ਮਲੂਮ ਹੋ ਹੀ ਚੁਕਾ ਹੈ ਪਰ ਇਸ ਵੇਲੇ ਜਿਉਂ ਦਾ ਤਿਉਂ ਚੁਪ ਚਾਪ ਰਹਿ ਜਾਣ ਨਾਲ ਮਨ ਨੂੰ ਸ਼ਾਂਤੀ ਨਹੀਂ ਹੋ ਸਕਦੀ ਅਰ ਤੂੰ ਸਾਡੀ ਸੂਰਤ ਵੇਖਕੇ ਇਕ

ਨੂੰ ਖੋਹਲਕੇ ਇੰਦ੍ਰਦੇਵ ਤੇਰੇ ਮਨ ਨੂੰ ਸ਼ਾਂਤ ਕਰਨਾ ਚਾਹੁੰਦੇ ਹਨ, ਤੇਰੇ ਵੈਰੀਆਂ ਨੂੰ ਜਿਨਾਂ ਨਾਲ ਤੂੰ ਬੁਰਾ ਕੀਤਾ ਹੋਯਾ ਹੈ ਤੇਰੇ ਮਿੱਤ੍ਰ ਬਣਾ ਰਹੇ ਹਨ ਅਰ ਓਹ ਇਹ ਭੀ ਚਾਹੁੰਦੇ ਹਨ ਕਿ ਤੇਰੇ ਨਾਲ ਹੀ ਸਾਡਾ ਭੇਤ ਭੀ ਖੁਲ ਜਾਵੇ ਅਰ ਤੂੰ ਸਮਝ ਜਾਵੇਂ ਕਿ ਅਸਾਂ ਤੇਰਾ ਅਪਰਾਧ ਖਿਮਾਂ ਕਰ ਦਿਤਾ ਹੈ। ਜੇ ਅਜੇਹਾ ਨਾ ਹੋਵੇ ਤਾਂ ਤੂੰ ਜਰੂਰ ਸਾਨੂੰ ਮਾਰ ਦੇਣ ਦੇ ਯਤਨ ਵਿਚ ਰਹੇਂਗਾ ਅਰ ਅਸੀ ਇਸ ਧੋਖੇ ਵਿਚ ਰਹਿ ਜਾਵਾਂਗੇ ਕਿ ਹੁਣ ਅਸਾਂ ਇਸਦਾ ਅਪਰਾਧ ਖਿਮਾਂ ਕਰ ਦਿਤਾ ਹੈ ਹੁਣ ਇਹ ਸਾਡੇ ਨਾਲ ਬੁਰਿਆਈ ਨਹੀਂ ਕਰੇਗਾ (ਜੀਤ ਸਿੰਘ ਵੱਲ ਵੇਖਕੇ) ਹਾਂ ਜੀ ਹੁਣ ਮੈਂ ਆਪਣੇ ਪ੍ਰਯੋਜਨ ਵਲ ਆਉਂਦਾ ਹਾਂ ਅਰ ਭੂਤਨਾਥ ਦਾ ਹਾਲ ਵਰਨਨ ਕਰਦਾ ਹਾਂ।

ਜਿਸ ਸਮੇਂ ਦਾ ਹਾਲ ਭੂਤਨਾਥ ਦੱਸ ਰਿਹਾ ਹੈ ਜਿਨਾਂ ਦਿਨਾਂ ਵਿਚ ਦਯਾ ਰਾਮ ਭੂਤਨਾਥ ਦੇ ਘਰੋਂ ਗੁੰਮ ਹੋਇਆ ਸੀ ਓਹਨਾਂ ਦਿਨਾਂ ਵਿਚ ਏਹੋ 'ਨਾਗਰ'' ਕਾਂਸ਼ੀ ਦੇ ਬਜਾਰਾਂ ਵਿਚ ਵੇਸ਼ਵਾ ਬਣਕੇ ਬੈਠੀ ਹੋਈ ਅਮੀਰਾਂ ਦੇ ਪੁਤ੍ਰਾਂ ਦਾ ਸਤਯਾਨਾਸ ਕਰ ਰਹੀ ਸੀ, ਇਸਦੀ ਅਤਯੰਤ ਸੁੰਦਰਤਾ ਲੋਕਾਂ ਵਾਸਤੇ ਜਹਿਰ ਹੋ ਰਹੀ ਸੀ ਅਰ ਮਾਲ ਦੇ ਨਾਲ ਹੀ ਇਹ ਕੁਛ ਵਧੀਕ ਪ੍ਰਾਪਤ ਕਰਨ ਲਈ ਲੋਕਾਂ ਦੀ ਜਾਨ ਤੇ ਭੀ ਵਾਰ ਕਰ ਦੇਂਦੀ ਸੀ, ਏਹੋ ਹਾਲ ਮਨੋਰਮਾਂ ਦਾ ਸੀ, ਪਰੰਤੂ ਉਸਤੋਂ ਵਧੀਕ ਰੁਪੈ ਵਾਲੀ ਹੋਣ ਤੇ ਭੀ ਇਹ ਨਾਗਰ ਵਰਗੀ ਸੋਹਣੀ ਨਹੀਂ ਸੀ, ਹਾਂ ਚਲਾਕ ਵਧੀਕ ਸੀ। ਹੋਰਨਾਂ ਲੋਕਾਂ ਵਾਂਗ ਭੂਤਨਾਥ ਅਤੇ ਦਯਾਰਾਮ ਭੀ ਨਾਗਰ ਦੇ ਪ੍ਰੇਮੀ ਹੋ ਰਹੇ ਸਨ, ਭੂਤਨਾਥ ਨੂੰ ਆਪਣੀ ਏਯਾਰੀ ਦਾ ਘੁਮੰਡ ਸੀ ਤੇ ਨਾਗਰ ਨੂੰ ਆਪਣੀ ਚਲਾਕੀ ਦਾ। ਭੂਤਨਾਥ ਨਾਗਰ ਦਾ ਮਨ ਕੁਬਾ ਲੈਣਾ ਚਾਹੁੰਦਾ ਸੀ ਤੇ ਨਾਗਰ ਇਸਦੀ ਤੇ ਦਯਾਰਾਮ

ਦੀ ਦੌਲਤ ਆਪਣੇ ਖਜ਼ਾਨੇ ਲੈ ਆਉਣੀ ਚਾਹੁੰਦੀ ਸੀ।

ਦਇਆ ਰਾਮ ਦੀ ਖੋਜ ਵਿਚ ਦੋਹਾਂ ਸ਼ਾਗਿਰਦਾਂ ਨੂੰ ਨਾਲ ਲੈਕੇ ਭੂਤਨਾਥ ਨੇ ਕਾਂਸ਼ੀ ਦਾ ਰਾਹ ਫੜਿਆ, ਅਰ ਛੇਤੀ ਛੇਤੀ ਪੈਂਡਾ ਮੁਕਾਉਂਦਾ ਹੋਯਾ ਨਾਗਰ ਦੇ ਘਰ ਜਾ ਪਹੁੰਚਾ, ਨਾਗਰ ਨੇ ਭੂਤਨਾਥ ਦੀ ਬੜੀ ਆਗਤ ਭਾਗਤ ਕੀਤੀ ਅਰ ਸੁਖ ਸਾਂਦ ਪੁਛਣ ਦੇ ਪਿਛੋਂ ਅਚਾਨਕ ਏਥੇ ਆਉਣ ਦਾ ਕਾਰਨ ਪੁਛਿਆ।

ਭੂਤਨਾਥ ਨੇ ਆਪਣੇ ਆਉਣ ਦਾ ਠੀਕ ੨ ਕਾਰਨ ਤਾਂ ਨਾ ਦਸਿਆ ਪਰ ਨਾਗਰ ਸਮਝ ਗਈ ਕਿ ਦਾਲ ਵਿਚ ਕੁਛ ਕਾਲਾ ਕਾਲਾ ਜ਼ਰੂਰ ਹੈ, ਇਸੇਤਰਾਂ ਭੂਤਨਾਥ ਨੂੰ ਭੀ ਨਿਸਚਾ ਹੋਗਿਆ ਕਿ ਦਇਆ ਰਾਮ ਦੀ ਚੋਰੀ ਵਿਚ ਨਾਗਰ ਦਾ ਹੱਥ ਕੁਛ ਨਾ ਕੁਛ ਜ਼ਰੂਰ ਹੈ ਜਾਂ ਨਾਗਰ ਓਹਨਾਂ ਆਦਮੀਆਂ ਨੂੰ ਜ਼ਰੂਰ ਜਾਣਦੀ ਹੈ ਜਿਨਾਂ ਨੇ ਦਯਾ ਰਾਮ ਨਾਲ ਵੈਰ ਕਮਾਯਾ ਹੈ।

ਭੂਤਨਾਥ ਦਾ ਸੰਦੇਹ ਕਾਂਸ਼ੀ ਵਾਲਿਆਂ ਤੇ ਹੀ ਸੀ ਇਸ ਲਈ ਓਸਨ ਕਾਂਸ਼ੀ ਵਿਚ ਹੀ ਅੱਡਾ ਬਨਾਕੇ ਦਇਆ ਰਾਮ ਦੀ ਖੋਜ ਕਰਨੀ ਆਰੰਭ ਦਿਤੀ। ਜਿਉਂ ੨ ਦਿਨ ਬੀਤਦੇ ਸਨ ਭੂਤਨਾਥ ਦਾ ਸੰਦੇਹ ਨਾਗਰ ਤੇ ਪੱਕਾ ਹੁੰਦਾ ਜਾਂਦਾ ਸੀ। ਸੁਣਦੇ ਹਾਂ ਕਿ ਓਨੀ ਦਿਨੀ ਵਿਚ ਹੀ ਭੂਤਨਾਥ ਨੇ ਕਾਂਸ਼ੀ ਵਿਚ ਇਕ ਹੋਰ ਇਸਤ੍ਰੀ ਨਾਲ ਵਿਆਹ ਕਰ ਲਿਆ ਜਿਸ ਵਿਚੋਂ ਨਾਨਕ ਜੰਮਿਆਂ ਹੋਯਾ ਹੈ ਕਿਉਂਕਿ ਇਸੇ ਝਗੜੇ ਵਿਚ ਭੂਤਨਾਥ ਨੂੰ ਬਹੁਤ ਚਿਰ ਕਾਂਸ਼ੀ ਵਿਚ ਰਹਿਣਾ ਪਿਆ ਸੀ।

ਸੱਚੀ ਗੱਲ ਹੈ ਕਿ ਚੰਡਾਲਨੀਆਂ ਵੇਸਵਾ ਰੁਪਯੇ ਦੇ ਬਿਨਾਂ ਕਿਸੇ ਦੀਆਂ ਮਿੱਤ੍ਰ ਨਹੀਂ ਹੁੰਦੀਆਂ ਜੋ ਦਇਆ ਰਾਮ ਨਾਗਰ ਨੂੰ ਮਨੋਂ ਪਿਆਰ ਕਰਦਾ ਸੀ ਤੇ ਖੁਲੇ ਦਿਲ ਰੁਪਯਾ ਦੇਂਦਾ ਸੀ ਨਾਗਰ ਓਸੇ ਦੇ ਲਹੂ ਦੀ ਤਿਹਾਈ ਹੋਗਈ ਕਿਉਂਕਿ ਅਜੇਹਾ

ਕਰਨ ਨਾਲ ਉਸਨੂੰ ਬਹੁਤ ਰੁਪਯਾ ਮਿਲਨ ਦੀ ਆਸ਼ਾ ਸੀ ਭਾਵੇਂ ਭੂਤਨਾਥ ਨੇ ਆਪਣੇ ਮਨ ਦਾ ਹਾਲ ਨਾਗਰ ਨੂੰ ਨਹੀਂ ਦਸਿਆ, ਪਰ ਨਾਗਰ ਨੂੰ ਨਿਸਚਾ ਹੋਗਿਆ ਕਿ ਭੂਤਨਾਥ ਨੂੰ ਮੇਰੇ ਤੇ ਸੰਦੇਹ ਹੈ ਅਰ ਓਹ ਦਯਾ ਰਾਮ ਦੀ ਖੋਜ ਵਿਚ ਹੀ ਏਥੇ ਆਇਆ ਹੋਇਆ ਹੈ, ਸੋ ਨਾਗਰ ਨੇ ਇਸਦਾ ਉਚਿਤ ਪ੍ਰਬੰਧ ਕਰਕੇ ਕਾਂਸ਼ੀ ਤਿਆਗ ਦਿਤੀ ਅਰ ਗੁਪਤ ਢੰਗ ਤੇ ਜਮਾਨੀਆਂ ਵਿਚ ਜਾ ਵੱਸੀ। ਭੂਤਨਾਥ ਭੀ ਉਸਦੀ ਮਿਟੀ ਸੁੰਘਦਾ ੨ ਜਮਾਨੀਆਂ ਪਹੁੰਚਾ ਅਰ ਇਕ ਮਕਾਨ ਭਾੜੇ ਲੈਕੇ ਉਸ ਵਿਚ ਰਹਿਣ ਲਗ ਪਿਆ।

ਇਸੇ ਢੂੰਡ ਭਾਲ ਵਿਚ ਵਰਹੇ ਬੀਤ ਗਏ ਪਰੰਤੂ ਦਯਾ ਰਾਮ ਦਾ ਕੁਛ ਪਤਾ ਨਾ ਲੱਗਾ, ਭੂਤਨਾਥ ਨੇ ਆਪਣੇ ਮਿਤ੍ਰ ਇੰਦ੍ਰਦੇਵ ਤੋਂ ਸਹਾਇਤਾ ਮੰਗੀ ਇੰਦ੍ਰਦੇਵ ਨੇ ਭੀ ਬੜੀ ਸਹਾਇਤਾ ਕੀਤੀ ਪਰ ਕੁਛ ਨਾ ਸੌਰਿਆ, ਇੰਦ੍ਰਦੇਵ ਦੇ ਕਹਿਣ ਨਾਲ ਹੀ ਮੈਂ ਓਹਨਾਂ ਦਿਨਾਂ ਵਿਚ ਭੂਤਨਾਥ ਦਾ ਸਹਾਇਕ ਬਣ ਗਿਆ ਸੀ।

ਇਸੇ ਕਿਸੇ ਵਿਚ ਰਣਧੀਰ ਸਿੰਘ ਜੀ ਤੇ ਓਨਾਂ ਦੇ ਸਾਕਾਂ ਤੇ ਰਾਜਾ ਤੇ ਰਾਜਗ੍ਰਹੀ ਤੇ ਜਮਾਨੀਆਂ ਦਾ ਬਹੁਤ ਸਾਰਾ ਹਾਲ ਆਉਂਦਾ ਹੈ ਪਰੰਤੂ ਮੈਂ ਸਭ ਕੁਛ ਛਡਕੇ ਕੇਵਲ ਭੂਤਨਾਥ ਦਾ ਕਿੱਸਾ ਹੀ ਸੁਣਾਉਂਦਾ ਹਾਂ।

ਮੈਂ ਕਹਿ ਚੁਕਾ ਹਾਂ ਕਿ ਦਇਆ ਰਾਮ ਦੀ ਖੋਜ ਵਿਚ ਮੈਂ ਭੀ ਭੂਤਨਾਥ ਦਾ ਸਹਾਇਕ ਬਣ ਗਿਆ ਸੀ ਪਰ ਸ਼ੋਕ ਕਿ ਭੂਤ ਨਾਥ ਦ ਭਾਗ ਕੋਈ ਉਲਟਾ ਹਾ ਚੱਕਰ ਚਲਾਉਣ ਵਾਲੇ ਸਭ ਏਸੇ ਲਈ ਸਾਡੀ ਮੇਹਨਤ ਦਾ ਕੋਈ ਫਲ ਨਾ ਨਿਕਲਿਆ, ਇਕ ਦਿਨ ਮੈਂ ਭੂਤਨਾਥ ਨੂੰ ਮਿਲਨ ਉਸਦ ਡੇਰੇ ਗਿਆ ਤਾਂ ਭੂਤਨਾਥ ਨੇ ਅੱਖਾਂ ਬਦਲਕੇ ਮੈਨੂੰ ਕਿਹਾ:-ਸੁਣੋਂ ਦਲੀਪ ਸ਼ਾਹ! ਮੈਂ ਤਾਂ

ਤੁਹਾਨੂੰ ਬਹੁਤ ਚੰਗਾ ਤੇ ਨੇਕ ਸਮਝਦਾ ਸੀ ਪਰ ਤੁਸੀ ਬੜੇ ਹੀ ਬੇਈਮਾਨ ਤੇ ਧੋਖੇਬਾਜ਼ ਨਿਕਲੇ, ਮੈਨੂੰ ਠੀਕ ੨ ਪਤਾ ਲਗ ਚੁਕਾ ਹੈ ਕਿ ਦਇਆ ਰਾਮ ਦਾ ਭੇਤ ਤੁਹਾਡੇ ਮਨ ਦੇ ਅੰਦਰ ਹੈ ਤੁਸੀ ਮੇਰੇ ਦੁਸ਼ਮਨਾਂ ਦੇ ਹੇਤੀ ਹੋ ਅਰ ਚੰਗੀਤਰਾਂ ਜਾਣਦੇ ਹੋ ਕਿ ਦਇਆ ਰਾਮ ਕਿਥੇ ਹੈ ਤੁਹਾਡੇ ਵਾਸਤੇ ਏਹੋ ਚੰਗੀ ਗੱਲ ਹੈ ਕਿ ਸਿਧੀ ਤਰਾਂ ਦਇਆ ਰਾਮ ਦਾ ਪਤਾ ਦੱਸ ਦੇਵੋ ਨਹੀਂ ਤਾਂ ਮੈਂ ਤੁਹਾਡੇ ਨਾਲ ਬਹੁਤ ਬੁਰੀ ਤਰਾਂ ਪੇਸ਼ ਆਵਾਂਗਾ ਅਰ ਤੁਹਾਡੀ ਮਿਟੀ ਪਲੀਤ ਕਰਕੇ ਛਡਾਂਗਾ।

ਮਹਾਰਾਜ! ਮੈਂ ਨਹੀਂ ਕਹਿ ਸਕਦਾ ਕਿ ਉਸਵੇਲੇ ਭੂਤ ਨਾਥ ਦੀ ਬੇਤੁਕੀ ਗੱਲ ਸੁਣਕੇ ਮੈਨੂੰ ਕਿੰਨਾ ਕ੍ਰੋਧ ਚੜ੍ਹ ਆਇਆ, ਮੈਂ ਇਸਦੇ ਪਾਸ ਬੈਠਾ ਭੀ ਨਾ ਅਰ ਪਿਛਲੇ ਪੈਰੀਂ ਮੁੜ ਆਇਆ, ਮੇਰਾ ਘੋੜਾ ਬਾਹਰ ਖੜਾ ਸੀ ਮੈਂ ਝੱਟ ਉਸਤੇ ਸਵਾਰ ਹੋਕੇ ਇੰਦ੍ਰਦੇਵ ਵਲ ਚਲਾ ਗਿਆ, ਦੂਸਰੇ ਦਿਨ (ਇੰਦ੍ਰਦੇਵ ਵੱਲ ਸੈਨਤ ਕਰਕੇ) ਇਨਾਂ ਦੇ ਪਾਸ ਪਹੁੰਚਾ, ਅਤੇ ਜੋ ਕੁਛ ਗੱਲ ਹੋਈ ਸੀ ਸਭ ਸੁਣਾਈ, ਇਨਾਂ ਨੂੰ ਭੀ ਭੂਤਨਾਥ ਦੀ ਇਹ ਗਲ ਬਹੁਤ ਬੁਰੀ ਲਗੀ ਅਰ ਹਉਕਾ ਭਰਕੇ ਇਨਾਂ ਨੇ ਕਿਹਾ:--ਸਾਨੂੰ ਪਤਾ ਨਹੀਂ ਜੋ ਇਨਾਂ ਦੋ ਚਾਰ ਦਿਨਾਂ ਵਿਚ ਭੂਤਨਾਥ ਨੂੰ ਕੇਹੜੀ ਨਵੀਂ ਗੱਲ ਮਲੂਮ ਹੋਈ ਹੈ ਜਿਸ ਕਰਕੇ ਉਸਨੇ ਤੁਹਾਡੇ ਨਾਲ ਅਜੇਹਾ ਅਜੋਗ ਵਰਤਾਉ ਕੀਤਾ, ਹੱਛਾ ਕੋਈ ਚਿੰਤਾ ਨਹੀਂ, ਭੂਤਨਾਥ ਆਪਣੀ ਇਸ ਮੂਰਖਤਾ ਤੇ ਪਛਤਾਵੇਗਾ, ਤੁਸੀ ਇਸ ਗੱਲ ਦਾ ਖਿਆਲ ਹੀ ਨਾ ਕਰੋ ਅਤੇ ਭੂਤਨਾਥ ਨੂੰ ਮਿਲਨਾ ਛੱਡਕੇ ਦਇਆ ਰਾਮ ਦੀ ਖੋਜ ਵਿਚ ਲਗੇ ਰਹੋ। ਤੁਹਾਡਾ ਏਹ ਉਪਕਾਰ ਮੇਰੇ ਸਿਰ ਤੇ ਹੋਵੇਗਾ।

ਬਹੁਤ ਚਿਰ ਤੱਕ ਇੰਦ੍ਰਦੇਵ ਜੀ ਨੇ ਏਹੋ ਜਹੀਆਂ ਗੱਲਾਂ

ਕਰਕੇ ਮੇਰੇ ਬਰੋਧ ਨੂੰ ਸ਼ਾਂਤ ਕੀਤਾ ਤੇ ਦੋ ਦਿਨ ਤਕ ਮੈਨੂੰ ਆਪਣਾ ਪ੍ਰਾਹੁਣਾ ਰਖਿਆ, ਤੀਸਰੇ ਦਿਨ ਮੈਂ ਤੁਰਨ ਹੀ ਲਗਾ ਸੀ ਕਿ ਇਹਨਾਂ ਦੇ ਇਕ ਸ਼ਾਗਿਰਦ ਨੇ ਆਕੇ ਇਹ ਗੱਲ ਸੁਣਾਈ ਕਿ ਅੱਜ ਰਾਤ ਦੇ ਬਾਰਾਂ ਵਜੇ ਮਿਰਜ਼ਾ ਪੁਰ ਦੇ ਇਕ ਜ਼ਿਮੀਂਦਾਰ ਰਾਜ ਸਿੰਘ ਦੇ ਘਰ ਦਇਆ ਰਾਮ ਦਾ ਪਤਾ ਲਗਾ ਹੈ ਇਹ ਗੱਲ ਮੇਰੇ ਭਰਾ ਨੇ ਮੈਨੂੰ ਦਸੀ ਹੈ ਅਰ ਉਸਨੇ ਇਹ ਭੀ ਕਿਹਾ ਹੈ ਕਿ ਅੱਜ ਕੱਲ ਨਾਗਰ ਭੀ ਉਨਾਂ ਦੇ ਘਰ ਹੈ।

ਇੰਦੂਦੇਵ—(ਸ਼ਾਗਿਰਦ ਨੂੰ) ਉਹ ਆਪ ਮੇਰੇ ਪਾਸ ਕਿਉਂ ਨਹੀਂ ਆਇਆ?

ਸ਼ਾਗਿਰਦ—ਉਹ ਆਪਦੇ ਪਾਸ ਹੀ ਆ ਰਿਹਾ ਸੀ ਪਰ ਰਸਤੇ ਵਿਚ ਮੈਨੂੰ ਮਿਲ ਪਿਆ। ਪੁਛਣ ਤੇ ਉਸਨੂੰ ਮੈਂ ਦਸਿਆ ਕਿ ਮੈਂ ਦਯਾ ਰਾਮ ਜੀ ਦੀ ਖੋਜ ਤੇ ਲਾਯਾ ਗਿਆ ਹਾਂ ਤਦ ਉਸਨੇ ਕਿਹਾ ਕਿ ਹੁਣ ਤੇਰੇ ਜਾਣ ਦੀ ਕੋਈ ਲੋੜ ਨਹੀਂ ਰਹੀ ਮੈਨੂੰ ਉਨਾਂ ਦਾ ਪਤਾ ਲਗ ਗਿਆ ਹੈ ਅਰ ਏਹੋ ਪ੍ਰਸੰਨਤਾ ਭਰੀ ਖਬਰ ਸੁਨਾਉਣ ਲਈ ਮੈਂ ਸਰਕਾਰ ਪਾਸ ਜਾ ਰਿਹਾ ਸੀ ਹੁਣ ਜਦ ਤੂੰ ਮਿਲ ਪਿਆ ਹੈਂ ਤਾਂ ਮੇਰੇ ਜਾਣ ਦੀ ਕੋਈ ਲੋੜ ਨਹੀਂ ਰਹੀ ਸੋ ਕੁਛ ਮੈਂ ਕਹਿੰਦਾ ਹਾਂ ਤੂੰ ਜਾਕੇ ਉਨਾਂ ਨੂੰ ਦਸਕੇ ਬਹੁਤ ਸਾਰੇ ਆਦਮੀ ਲੈਕੇ ਮੇਰੇ ਪਾਸ ਆ, ਮੈਂ ਫੇਰ ਉਥੇ ਹੀ ਜਾਂਦਾ ਹਾਂ ਕਿਤੇ ਅਜੇਹਾ ਨਾ ਹੋਵੇ ਕਿ ਦਯਾਰਾਮ ਨੂੰ ਓਥੋਂ ਭੀ ਨੱਦਕੇ ਕਿਤੇ ਹੋਰਥੇ ਪੁਚਾ ਦਿਤਾ ਜਾਵੇ ਅਰ ਸਾਨੂੰ ਪਤਾ ਭੀ ਨਾ ਲਗੇ, ਮੈਂ ਓਥੇ ਜਾਕੇ ਸਭ ਗਲਾਂ ਦਾ ਧਿਆਨ ਰਖਾਂਗਾ, ਇਸਦੇ ਪਿਛੋਂ ਉਸ ਨੇ ਸਾਰਾ ਹਾਲ ਦਸਿਆ ਅਰ ਆਪਣੇ ਮਿਲਨ ਦਾ ਭੀ ਟਿਕਾਣਾ ਦਸਿਆ।

ਇੰਦੂਦੇਵ—ਠੀਕ ਹੈ ਉਸਨੇ ਜੋ ਕੁਛ ਕੀਤਾ ਬਹੁਤ ਚੰਗਾ

ਕੀਤਾ, ਹੁਣ ਉਸਨੂੰ ਸਹਾਇਤਾ ਪੁਚਾਉਣ ਦਾ ਯਤਨ ਕਰਨਾ ਚਾਹੀਦਾ ਹੈ।

ਸ਼ਾਗਿਰਦ—ਜੇ ਆਗਯਾ ਹੋਵੇ ਤਾਂ ਭੂਤਨਾਥ ਨੂੰ ਭੀ ਇਸ ਗੱਲ ਦੀ ਖਬਰ ਦਿਤੀ ਜਾਵੇ।

ਇੰਦ੍ਰਦੇਵ—ਕੋਈ ਲੋੜ ਨਹੀਂ, ਹੁਣ ਤੂੰ ਜਾਕੇ ਅਰਾਮ ਕਰ, ਤਿੰਨਾਂ ਘੰਟਿਆਂ ਪਿਛੋਂ ਫੇਰ ਪੈਂਡਾ ਕਰਨਾ ਹੋਵੇਗਾ। ਜਦ ਇੰਦ੍ਰਦੇਵ ਦਾ ਸ਼ਾਗਿਰਦ ਆਪਣੇ ਡੇਰੇ ਵਲ ਚਲਾ ਗਿਆ ਤਦ ਮੈਂ ਤੇ ਇੰਦ੍ਰਦੇਵ ਗੱਲਾਂ ਕਰਨ ਲਗ ਪਏ, ਇੰਦ੍ਰਦੇਵ ਨੇ ਮੈਥੋਂ ਸਹਾਇਤਾ ਮੰਗੀ ਤੇ ਮੈਨੂੰ ਭੀ ਮਿਰਜ਼ਾ ਪੁਰ ਚੱਲਣ ਲਈ ਕਿਹਾ ਪਰ ਮੈਂ ਨਾਂਹ ਕਰ ਦਿਤੀ ਅਰ ਕਿਹਾ ਕਿ ਹੁਣ ਨਾ ਤਾਂ ਮੈਂ ਭੂਤਨਾਥ ਦਾ ਮੂੰਹ ਵੇਖਣਾ ਚਾਹੁੰਦਾ ਹਾਂ ਤੇ ਨਾ ਉਸਦੇ ਕਿਸ ਕੰਮ ਵਿਚ ਸਾਥੀ ਹੋਵਾਂਗਾ, ਇਸਦੇ ਉੱਤਰ ਵਿਚ ਇੰਦ੍ਰਦੇਵ ਨੇ ਮੈਨੂੰ ਬਹੁਤ ਕੁਝ ਸਮਝਾਇਆ ਅਰ ਕਿਹਾ ਕਿ ਇਹ ਕੰਮ ਭੂਤਨਾਥ ਦਾ ਨਹੀਂ ਹੈ, ਮੈਂ ਕਹਿ ਚੁਕਾ ਹਾਂ ਕਿ ਇਸਦਾ ਹਸਾਨ ਮੇਰੇ ਤੇ ਹੋਵੇਗਾ ਅਰ ਰਣਧੀਰ ਸਿੰਘ ਤੇ ਹੋਵੇਗਾ।

ਬਹੁਤ ਕੁਝ ਝਗੜੇ ਦੇ ਪਿਛੋਂ ਮੈਨੂੰ ਇੰਦ੍ਰਦੇਵ ਦੀ ਗੱਲ ਮੰਨਣੀ ਪਈ ਅਰ ਕੁਝ ਚਿਰ ਅਰਾਮ ਕਰਨ ਦੇ ਪਿਛੋਂ ਮੈਂ ਇੰਦ੍ਰਦੇਵ ਦੇ ਉਸੇ ਸ਼ਾਗਿਰਦ "ਸ਼ੰਭੂ" ਨੂੰ ਨਾਲ ਲੈਕੇ ਮਿਰਜ਼ਾ ਪੁਰ ਵੱਲ ਤੁਰ ਪਿਆ, ਦੂਸਰੇ ਦਿਨ ਅਸੀਂ ਮਿਰਜ਼ਾ ਪੁਰ ਪਹੁੰਚ ਗਏ, ਅਰ ਦੱਸੇ ਹੋਏ ਟਿਕਾਣੇ ਤੇ ਪਹੁੰਚਕੇ ਸ਼ੰਭੂ ਦੇ ਭਰਾ ਨੂੰ ਮਿਲੇ ਪੁਛਣ ਤੇ ਪਤਾ ਲਗਾ ਕਿ ਦਇਆ ਰਾਮ ਅਜੇ ਤਕ ਮਿਰਜ਼ਾ ਪੁਰ ਦੀ ਹੱਦੋਂ ਬਾਹਰ ਨਹੀਂ ਗਿਆ, ਸੋ ਅਸਾਂ ਜੋ ਕੁਛ ਕਰਨਾ ਸੀ ਉਸਦੀ ਗੋਂਦ ਗੁੰਦਕੇ ਭੇਸ ਬਦਲਾਕੇ ਬਾਹਰ ਨਿਕਲੇ।

ਦਇਆ ਰਾਮ ਨੂੰ ਲੱਭਣ ਲਈ ਅਸਾਂ ਕੇਹੇ ੨ ਔਖੇ ਕੰਮ

ਕੀਤੇ ਕਿਤਨੇ ਤੇ ਕਿਸਤਰਾਂ ਦੇ ਦੁਖ ਸਹਾਰੇ ਇਹਨਾਂ ਦਾ ਵਰਨਣ ਕਰਨਾ ਆਪਣੇ ਕਿੱਸੇ ਨੂੰ ਵਧਾਉਣਾ ਹੈ ਤੇ ਆਪਣੇ ਮੂੰਹੋਂ ਆਪ ਮੀਆਂ ਮਿੱਠੂ ਬਣਨਾ ਹੈ, ਮਹਾਰਾਜ ਦੇ ਨਾਮੀਂ ਏਯਾਰਾਂ ਨੇ ਜੋ ਜੋ ਅਨੋਖੇ ਕੰਮ ਕੀਤੇ ਹਨ ਉਨਾਂ ਦੇ ਸਾਹਮਣੇ ਸਾਡੀ ਏਯਾਰੀ ਕੁਝ ਭੀ ਨਹੀਂ ਹੈ ਸੋ ਏਤਨਾ ਹੀ ਦਸ ਦੇਣਾ ਬਹੁਤ ਹੈ ਕਿ ਅਸਾਂ ਆਪਣੇ ਵਿਤੋਂ ਬਾਹਰ ਹੋਕੇ ਕੰਮ ਕੀਤਾ ਬਹੁਤ ਸਾਰੀਆਂ ਬਿਪਤਾਂ ਝਲਕੇ ਦਇਆ ਰਾਮ ਨੂੰ ਲੱਭ ਲਿਆ ਅਰ ਕੇਵਲ ਦਇਆ ਰਾਮ ਨੂੰ ਹੀ ਨਹੀਂ ਸਗੋਂ ਰਾਜ ਸਿੰਘ ਨੂੰ ਭੀ ਫੜਕੇ ਆਪਣੇ ਟਿਕਾਣੇ ਲੈਗਏ ਪਰ ਸ਼ੋਕ ਕਿ ਸਾਡੀ ਮੇਹਨਤ ਤੇ ਭੂਤ ਨਾਥ ਨੇ ਪਾਣੀ ਫੇਰ ਦਿਤਾ ਅਰ ਸਾਰੀ ਉਮਰ ਲਈ ਆਪਣੇ ਮਥੇ ਤੇ ਕਲੰਕ ਦਾ ਟਿੱਕਾ ਲਾ ਲਿਆ।

ਕੈਦ ਦੀ ਵਿਪਤਾ ਕਰਕੇ ਦਇਆ ਰਾਮ ਜੀ ਬਹੁਤ ਹੀ ਨਿਰਬਲ ਤੇ ਰੋਗੀ ਹੋਏ ਹ ਸੀ ਉਹਨਾਂ ਵਿਚ ਗੱਲ ਕਰਨ ਦੀ ਭੀ ਹਿੰਮਤ ਨਹੀਂ ਸੀ, ਇਸ ਵਾਸਤੇ ਅਸਾਂ ਓਹਨਾਂ ਨੂੰ ਓਸੇ ਵੇਲੇ ਚੁੱਕਕੇ ਇੰਦ੍ਰਦੇਵ ਕੋਲ ਲੈਜਾਣਾ ਉਚਤ ਨਾ ਸਮਝਿਆ ਅਰ ਦੋ ਤਿੰਨ ਦਿਨ ਆਰਾਮ ਕਰਾ ਦੇਣ ਲਈ ਅਸੀ ਆਪਣੇ ਉਸੇ ਗੁਪਤ ਥਾਂ ਤੇ ਲੈਗਏ ਜਿਥੇ ਅਸੀ ਟਿਕੇ ਹੋਏ ਸੀ ਅਰ ਨਰਮ ਵਿਛੌਣੇ ਤੇ ਲਿਟਾਕੇ ਬਲ ਭਰਨ ਦਾ ਪ੍ਰਬੰਧ ਕਰਨ ਲਗੇ ਅਰ ਸੋਚਿਆ ਕਿ ਜਦ ਏਹ ਰਾਜ਼ੀ ਹੋ ਜਾਣਗੇ ਤਦ ਇਨਾਂ ਨੂੰ ਕੈਦ ਕੀਤੇ ਜਾਣ ਦਾ ਕਾਰਨ ਪੁਛਾਂਗੇ।

ਦਯਾ ਰਾਮ ਜੀ ਨੂੰ ਆਰਾਮ ਨਾਲ ਲਿਟਾਉਣ ਦੇ ਪਿਛੋਂ ਅਸਾਂ ਆਪਣੇ ਹਥਿਆਰ ਲਾਹਕੇ ਓਹਨਾਂ ਦੀ ਮੰਜੀ ਦੇ ਦੋਨਾਂ ਰਖ ਦਿਤੇ ਉਪਰੰਤ ਕੁਛ ਹਾਲ ਚਾਲ ਤੇ ਵੈਰੀਆਂ ਦਾ ਪਤਾ ਪੁਛਣ ਲਈ "ਰਾਜ ਸਿੰਘ" ਨੂੰ ਹੋਸ਼ ਵਿਚ ਲਿਆਂਦੇ ਅਰ ਮੁਸ਼ਕਾਂ

ਖੋਹਲਕੇ ਗੱਲਾਂ ਕਰਨ ਲਗ ਪਏ ਉਸ ਵੇਲੇ ਇਸ ਗੱਲ ਦਾ ਕੁਝ ਪਤਾ ਨਹੀਂ ਸੀ ਕਿ ਓਹ ਸਾਡੇ ਤੇ ਵਾਰ ਕਰੇਗਾ ਜਾਂ ਸਾਡਾ ਕੁਝ ਵਿਗਾੜ ਸਕੇਗਾ।

ਜਿਸ ਮਕਾਨ ਵਿਚ ਅਸੀ ਠਹਿਰੇ ਹੋਏ ਸੀ ਓਹ ਬੜੇ ਉਜਾੜ ਪਾਸੇ ਵੱਲ ਸੀ, ਰਾਤ ਦਾ ਵੇਲਾ ਸੀ ਅਸੀ ਮਕਾਨ ਦੀ ਤੀਸਰੀ ਛੱਤ ਤੇ ਬੈਠ ਹੋਏ ਗੱਲਾਂ ਕਰ ਰਹੇ ਸਾਂ ਇਕ ਦੀਵਾ ਜਗ ਰਿਹਾ ਸੀ ਕਿ ਇਕ ਛਾਲ ਮਾਰਨ ਦੀ ਅਵਾਜ਼ ਆਈ ਦਯਾ ਰਾਮ ਦਾ ਪਲੰਘ ਅਸਾਡੇ ਪਿਛੇ ਸੀ ਤੇ ਰਾਜ ਸਿੰਘ ਹੈਰਾਨ ਹੋਕੇ ਸਾਡੇ ਵਲ ਵੇਖ ਰਿਹਾ ਸੀ, ਖਬਰਦਾਰ ਹੋਣ ਦੇ ਕੁਛ ਚਿਰ ਪਿਛੋਂ ਭੂਤਨਾਥ ਆਪਣੇ ਦੇ ਆਦਮੀਆਂ ਸਮੇਤ ਅੰਦਰ ਆਉਂਦਾ ਦਿਸਿਆ ਅਰ ਆਉਂਦਾ ਹੀ ਬੋਲਿਆ:-ਕਿਉਂ ਓਏ ਸ਼ੈਤਾਨ ਦੇ ਬੱਚੇ! ਫੜਕ ਮੇਰੀ ਗਲ ਠੀਕ ਹੋਈ ਨਾ, ਤੂੰਹੀ ਰਾਜ ਸਿੰਘ ਨਾਲ ਮਿਲਕੇ ਸਾਡੇ ਨਾਲ ਵੈਰ ਕਮਾਂਦਾ ਪਰ ਲੈ ਹੁਣ ਆਪਣੇ ਕੀਤੇ ਦਾ ਫਲ ਭੋਗ, ਇਹ ਕਹਿਕੇ ਭੂਤਨਾਥ ਨੇ ਮੇਰੇ ਉਪਰ ਖੰਜਰ ਦਾ ਵਾਰ ਕੀਤਾ, ਜਿਸਨੂੰ ਮੇਰੇ ਸਾਥੀ ਨੇ ਬੜੀ ਚੰਗੀ ਤਰਾਂ ਰੋਕਿਆ, ਮੈਂ ਭੀ ਉਠ ਖਲੋਤਾ ਤੇ ਭੂਤਨਾਥ ਨਾਲ ਲੜਾਈ ਹੋਣ ਲਗ ਪਈ, ਭੂਤ ਨਾਥ ਨੇ ਇਕ ਵਾਰ ਨਾਲ ਰਾਜ ਸਿੰਘ ਦਾ ਸਿਰ ਲਾਹ ਦਿਤਾ ਤੇ ਮੈਨੂੰ ਭੀ ਫਟੜ ਕਰ ਦਿਤਾ, ਏਥੋਂ ਤਕ ਕਿ ਮੈਂ ਧਰਤੀ ਤੇ ਡਿਗ ਪਿਆ, ਮੇਰੇ ਦੋਵੇਂ ਸਾਥੀ ਭੀ ਘਾਇਲ ਹੋਗਏ, ਦਯਿਆ ਰਾਮ ਮੰਜੀ ਤੇ ਪਿਆਰ ਇਹ ਸਭ ਗੱਲ ਵੇਖ ਰਿਹਾ ਸੀ ਉਸਨੂੰ ਬੜਾ ਕ੍ਰੋਧ ਚੜ੍ਹ ਆਇਆ ਅਰ ਜੋਸ਼ ਨਾਲ ਮੰਜੀ ਤੋਂ ਉਠਕੇ ਭੂਤਨਾਥ ਦੇ ਸਾਹਮਣੇ ਜਾ ਖਲੋਤਾ ਕੁਛ ਬੋਲਣ ਹੀ ਲਗਾ ਸੀ ਕਿ ਭੂਤ ਨਾਥ ਨੇ ਆਪਣਾ ਖੰਜਰ ਓਨਾਂ ਦੇ ਕਲੇਜੇ ਵਿਚ ਖੋਭ ਦਿਤਾ ਜਿਸ ਨਾਲ ਓਹ ਤੁਰਤ ਡਿਗ ਪਿਆ।

# ਰੌਲਾ ਕਾਂਡ

ਮੈਂ ਨਹੀਂ ਕਹਿ ਸਕਦਾ ਕਿ ਭੂਤਨਾਥ ਨੇ ਅਜੇਹਾ ਕਿਉਂ ਕੀਤਾ, ਭੂਤਨਾਥ ਤਾਂ ਇਹ ਕਹਿੰਦਾ ਹੈ ਕਿ ਮੈਂ ਉਨਾਂ ਨੂੰ ਨਹੀਂ ਪਛਾਣਿਆ ਮੈਨੂੰ ਧੋਖਾ ਲਗਾ ਹੈ ਦਯਾਰਾਮ ਦੇ ਡਿਗਦਿਆਂ ਹੀ ਮੇਰੇ ਮੂੰਹੋਂ ਹਾਇ ਦੀ ਆਵਾਜ਼ ਨਿਕਲੀ ਅਤੇ ਮੈਂ ਭੂਤਨਾਥ ਨੂੰ ਕਿਹਾ ਓ ਦੁਸ਼ਟ ਤੂੰ ਦਇਆਰਾਮ ਜੀ ਨੂੰ ਕਿਉਂ ਮਾਰਿਆ ਜਿਨੀ ਨੂੰ ਅਸਾਂ ਬੜੇ ਔਖ ਨਾਲ ਢੂੰਡਕੇ ਲਿਆਂਦਾ ਸੀ।

ਮੇਰੀ ਗੱਲ ਸੁਣਦਿਆਂ ਹੀ ਭੂਤਨਾਥ ਦੀ ਹੋਸ਼ ਉਡ ਗਈ ਉਸਦੇ ਦੋਵੇਂ ਸਾਥੀ ਤਾਂ ਪਤਾ ਨਹੀਂ ਜੋ ਕੀ ਸੋਚਕੇ ਨੱਸ ਗਏ ਪਰ ਭੂਤਨਾਥ ਬੜਾ ਵਿਆਕੁਲ ਹੋਕੇ ਦਯਾ ਰਾਮ ਦੇ ਪਾਸ ਬੈਠਕੇ ਉਸਦੇ ਮੂੰਹ ਵਲ ਦੇਖਣ ਲੱਗ ਪਿਆ ਭੂਤਨਾਥ ਦੇ ਵੇਖਦਿਆਂ ੨ ਦਇਆ ਰਾਮ ਨੇ ਫੜਕਦਾ ਸੁਆਸ ਲੈਕੇ ਪ੍ਰਾਣ ਤਿਆਗ ਦਿਤੇ। ਭੂਤ ਨਾਥ ਦਇਆ ਰਾਮ ਦੀ ਲੋਥ ਨੂੰ ਜਫੀ ਪਾਕੇ ਬੜਾ ਚਿਰ ਰੋਂਦਾ ਰਿਹਾ, ਇਤਨੇ ਚਿਰ ਨੂੰ ਸਾਨੂੰ ਭੀ ਕੁਝ ਹੋਸ਼ ਆ ਗਈ ਤੇ ਅਸੀਂ ਮੁੜ ਉਸਦਾ ਟਾਕਰਾ ਕਰਨ ਜੋਗੇ ਹੋਗਏ, ਅਰ ਸਾਡਾ ਇਸ ਗਲ ਨਾਲ ਭੀ ਹੌਸਲਾ ਵਧ ਗਿਆ ਕਿ ਉਸਦੇ ਦੋਵੇਂ ਸਾਥੀ ਨੱਸ ਗਏ ਹਨ, ਮੈਂ ਬੜੇ ਔਖ ਨਾਲ ਭੂਤ ਨਾਥ ਨੂੰ ਪਰੇ ਹਟਾਕੇ ਕਿਹਾ ਤੂ ਰੋਣ ਨਾਲ ਕੀ ਬਣਦਾ ਹੈ ਜੇ ਓਨਾਂ ਨਾਲ ਪਿਆਰ ਸੀ ਤਾਂ ਪਹਿਲਾਂ ਵਾਰ ਨਹੀਂ ਸੀ ਕਰਨਾ ਉਨਾਂ ਨੂੰ ਮਾਰਕੇ ਜਨਾਨੀਆਂ ਵਾਂਗ ਨਖਰੇ ਕਰਨ ਬੈਠ ਗਿਆ ਹੈਂ। ਮੇਰੀ ਇਹ ਗੱਲ ਸੁਣਕੇ ਭੂਤਨਾਥ ਨੇ ਅੱਖਾਂ ਪੂੰਝੀਆਂ ਅਰ ਮੇਰੇ ਵਲ ਵੇਖਕੇ ਕਿਹਾ ਕੀ ਮੈਂ ਇਨਾਂ ਨੂੰ ਜਾਣ ਬੁਝਕੇ ਮਾਰਿਆ ਹੈ?

ਮੈਂ ਬੋਲਿਆ। ਕੀ ਤੂੰ ਆਉਂਦਿਆਂ ਹੀ ਇਨਾਂ ਨੂੰ ਪੰਜੀ

ਤੇ ਪਏ ਹੋਏ ਨਹੀਂ ਵੇਖਿਆ ਸੀ ?

ਭੂਤ—ਹਾਂ ਵੇਖਿਆ ਸੀ ਪਰ ਮੈਂ ਇਹ ਨਹੀਂ ਜਾਣਦਾ ਸੀ ਕਿ ਇਹ ਦਯਾ ਰਾਮ ਜੋ ਹਲ ਵਾਹੁਣੇ ਤਕ ਮੋਟੇ ਆਦਮੀ ਨੂੰ ਇਤਨਾ ਲਿਸਾ ਹੋਇਆ ਵੇਖਕੇ ਮੈਂ ਕਿਸਤਰਾਂ ਪਛਾਣ ਸਕਦਾ ਸੀ ?

ਮੈਂ—ਹਾਂ ਜੀ ਤੂੰ ਏਹੋ ਜੇਹਾ ਅੰਨਾ ਸੀ । ਹੱਛਾ ਇਸਦਾ ਨਿਬੇੜਾ ਤਾਂ ਰਣਧੀਰ ਸਿੰਘ ਜੀ ਦੇ ਸਾਹਮਣੇ ਹੋਵੇਗਾ, ਹੁਣ ਤੂੰ ਸਾਡੇ ਨਾਲ ਦੋ ਹੱਥ ਕਰ ਲੈ ਕਿਉਂਕਿ ਅਜੇ ਤਕ ਤੇਰੇ ਮਨ ਵਿਚ ਲੜਨ ਦੀ ਜਰੂਰ ਮਰਜੀ ਹੋਵੇਗੀ ?

ਭੂਤ—( ਮੂੰਹ ਪੂੰਝਕੇ ) ਨਹੀਂ ਨਹੀਂ ਹੁਣ ਮੇਰੇ ਵਿਚ ਲੜਨ ਦੀ ਹਿੰਮਤ ਨਹੀਂ ਰਹੀ, ਜਿਸਦੇ ਵਾਸਤੇ ਮੈਂ ਲੜਦਾ ਸੀ ਜਦ ਓਹ ਹੀ ਨਹੀਂ ਰਿਹਾ ਤਾਂ ਹੁਣ ਕੀ, ਮੈਨੂੰ ਪਤਾ ਲਗ ਚੁਕਾ ਸੀ ਕਿ ਦਯਾ ਰਾਮ ਤੇਰੇ ਭੇਤ ਵਿਚ ਹੈ ਸੋ ਮੈਂ ਆਪਣੀਆਂ ਅੱਖਾਂ ਨਾਲ ਵੇਖ ਲਿਆ, ਪਰ ਸ਼ੋਕ ਕਿ ਮੈਂ ਇਨਾਂ ਨੂੰ ਪਛਾਣਿਆਂ ਨਹੀਂ ਅਰ ਓਹ ਇਸ ਤਰਾਂ ਧੋਖੇ ਵਿਚ ਮਾਰੇ ਗਏ ਇਸਦਾ ਦੋਸ਼ ਭੀ ਤੇਰੇ ਹੀ ਸਿਰ ਲਗ ਸਕਦਾ ਹੈ ।

ਮੈਂ—ਹਛਾ ਜੇ ਤੈਥੋਂ ਹੋ ਸਕੇ ਤਾਂ ਇਹ ਸਾਰਾ ਦੋਸ਼ ਮੇਰੇ ਹੀ ਸਿਰ ਤੇ ਥੱਪ ਦੇਵੀਂ, ਮੈਂ ਆਪਣੀ ਸਫ਼ਾਈ ਆਪ ਕਰ ਲਵਾਂਗਾ ਪਰ ਇਹ ਯਾਦ ਰਖ ਕਿ ਹਜਾਰ ਜਤਨ ਕਰਨ ਤੇ ਭੀ ਤੂੰ ਆਪਣੇ ਆਪਨੂੰ ਨਹੀਂ ਬਚਾ ਸਕਦਾ, ਕਿਉਂਕਿ ਮੈਂ ਇਨਾਂ ਨੂੰ ਢੂੰਡਣ ਵਿਚ ਜੋ ਕੁਛ ਮੇਹਨਤ ਕੀਤੀ ਹੈ ਓਹ ਇੰਦ੍ਰਦੇਵ ਜੀਦੇ ਕਹਿਣ ਤੇ ਕੀਤੀ ਹੈ, ਨ ਤਾਂ ਮੈਂ ਆਪਣੀ ਵਡਿਆਈ ਚਾਹੁੰਦਾ ਸੀ ਤੇ ਨਾ ਮੈਨੂੰ ਕੁਛ ਇਨਾਮ ਲੈਣ ਦੀ ਇਛਾ ਹੀ ਸੀ, ਸਮਾ ਪੈਣ ਤੇ ਮੈਂ ਇੰਦ੍ਰਦੇਵ ਦੀ

ਦੀ ਗਵਾਹੀ ਦੂਦਾ ਦੇਵੀਂ ਜਿਸਦੇ ਕਹਿਣ ਤੇ ਤੂੰ ਮੇਰਾ ਵੈਰੀ ਹੋ ਬੈਠਾ ਹੈਂ ।

ਇਹ ਗੱਲ ਸੁਣਦਿਆਂ ਹੀ ਭੂਤਨਾਥ ਚੁਪ ਹੋਗਿਆ ਅਰ ਸਿਰ ਨੀਵਾਂ ਪਾਕੇ ਕੁਛ ਸੋਚਣ ਲਗ ਪਿਆ । ਬਹੁਤ ਚਿਰ ਦੇ ਪਿਛੋਂ ਹਾਉਕਾ ਭਰਕੇ ਬੋਲਿਆ ਬੇਸ਼ਕ ਮੈਨੂੰ ਨਾਗਰ ਨੇ ਧੋਖਾ ਦਿਤਾ ਹੈ ਪਰ ਹੁਣ ਤਾਂ ਮੈਨੂੰ ਭੀ ਇਸਦੇ ਨਾਲ ਹੀ ਮਰ ਜਾਣਾ ਚਾਹੀਦਾ ਹੈ । ਇਹ ਕਹਿਕੇ ਭੂਤਨਾਥ ਨੇ ਆਪਣਾ ਖੰਜਰ ਕਢ ਲਿਆ ਪਰ ਕੁਛ ਕਰ ਨਾ ਸਕਿਆ ਅਰਥਾਤ ਆਤਮ ਘਾਤ ਨਾ ਕਰ ਸਕਿਆ । ਬਹਾਦਰਾਂ ਨੂੰ ਆਪਣੀ ਜਾਨ ਪਯਾਰੀ ਨਹੀ ਹੁੰਦੀ, ਭੂਤਨਾਥ ਬਹਾਦਰ ਤਾਂ ਸੀ ਪ੍ਰੰਤੂ ਵਿਭਚਾਰ ਦੇ ਕਾਰਨ ਇਸਨੂੰ ਆਪਣੀ ਜਾਨ ਅਤਿ ਪਯਾਰੀ ਹੋਗਈ ਸੀ ਇਸੇ ਕਰਕੇ ਉਹ ਆਪਣੀ ਜਾਨ ਨ ਦੇ ਸਕਿਆ ਕੁਛ ਚਿਰ ਸੋਚਣ ਦੇ ਪਿਛੋਂ ਭੂਤਨਾਥ ਨੇ ਫੇਰ ਕਿਹਾ:—ਇਸਵੇਲੇ ਮੈਨੂੰ ਆਪਣੀ ਜਾਨ ਦੂਹੀ ਲਗ ਰਹੀ ਹੈ ਮੈਂ ਮਰਜਾਣ ਨੂੰ ਤਿਆਰ ਹਾਂ ਪ੍ਰੰਤੂ ਮੈਂ ਦੇਖਦਾ ਹਾਂ ਕਿ ਅਜੇਹਾ ਕਰਨ ਨਾਲ ਕਿਸੇ ਨੂੰ ਲਾਭ ਨਹੀ ਪਹੁੰਚਦਾ, ਮੈਂ ਜਿਸਦਾ ਲੂਣ ਖਾ ਚੁਕਾ ਹਾਂ ਅਰ ਖਾਂਦਾ ਹਾਂ ਉਸਦੀ ਭੀ ਹਾਨੀ ਹੋਵੇਗੀ ਕਿਉਂਕਿ ਇਸ ਵੇਲੇ ਉਹ ਵੈਰੀਆਂ ਨਾਲ ਘਿਰਿਆ ਹੋਯਾ ਹੈ, ਜੇ ਮੈਂ ਜੀਉਂਦਾ ਰਿਹਾ ਤਾਂ ਉਨਾਂ ਦੇ ਵੈਰੀਆਂ ਨੂੰ ਮਾਰਕੇ ਉਨਾਂ ਨੂੰ ਨਿਸ-ਚਿੰਤ ਕਰਾਂਗਾ, ਸੋ ਮੈਂ ਖਿਮਾ ਚਾਹੁੰਦਾ ਹਾਂ ਅਰ ਇਹ ਬਿਨੈ ਕਰਦਾ ਹਾਂ ਕਿ ਤੁਸੀਂ ਕ੍ਰਿਪਾ ਕਰਕੇ ਮੈਨੂੰ ਦੋ ਸਾਲ ਹੋਰ ਜੀਉਂਦਾ ਰਹਿਣ ਦੇਵੋ ।

ਮੈਂ—ਦੋਸਾਲ ਕੀ ਮੈਂ ਤੈਨੂੰ ਸਾਰੀ ਉਮਰ ਲਈ ਛੱਡ ਦੇਂਦਾ ਹਾਂ-ਜਦ ਤੂੰ ਮੇਰੇ ਨਾਲ ਨਹੀਂ ਲੜਦਾ ਤਾਂ ਮੈਂ ਤੈਨੂੰ ਕਿਉਂ ਮਾਰਾਂਗਾ

ਜਿਆ ਹੈ-ਕੇ ਇਸਦਾ ਖੋਟਾ ਫਲ ਤੈਨੂੰ ਆਪੇ ਮਿਲ ਜਾਵੇਗਾ ਲੋਕਾਂ ਨੂੰ ਪਤਾ ਲਗ ਜਾਵੇਗਾ ਕਿ ਭੂਤਨਾਥ ਨੇ ਵਿਚਾਰੇ ਦਯਾਰਾਮ ਨੂੰ ਨਿਰਦੋਸ ਮਾਰ ਸੁਟਿਆ ਹੈ।

ਭੂਤ—ਨਹੀਂ ਨਹੀਂ, ਮੇਰੀ ਪਹਿਲੀ ਗਲ ਨੂੰ ਛਡੋ ਮੈਂ ਦੂਸਰੀ ਗਲ ਚਾਹੁੰਦਾ ਹਾਂ ਅਰਥਾਤ ਇਹ ਕਿ ਜੇ ਤੁਸੀ ਚਾਹੋ ਤਾਂ ਲੋਕਾਂ ਨੂੰ ਪਤਾ ਨਾ ਲਗ ਸਕੇਗਾ ਕਿ ਦਯਾ ਰਾਮ ਨੂੰ ਭੂਤਨਾਥ ਨੇ ਮਾਰਿਆ ਹੈ।

ਮੈਂ—ਮੈਂ ਇਹ ਕਿਸਤਰਾਂ ਲੁਕਾ ਸਕਦਾ ਹਾਂ ?

ਭੂਤ—ਜੇ ਤੁਸੀਂ ਚਾਹੋ ਤਾਂ ਸਭ ਕੁਛ ਹੋ ਸਕਦਾ ਹੈ।

ਗਲ ਕੀ ਭੂਤਨਾਥ ਹੌਲੀ ੨ ਗਲਾਂ ਵਧਾਉਂਦਾ ਹੋਯਾ ਮੇਰੇ ਪੈਰਾਂ ਤੇ ਡਿਗ ਪਿਆ ਅਰ ਆਖਣ ਲਗਾ ਕਿ ਜਿਸਤਰਾਂ ਹੋ ਸਕੇ ਮੇਰੀ ਜਾਨ ਬਚਾ ਲਵੋ ਸਗੋਂ ਏਹੋ ਨਹੀਂ ਇਸਨੇ ਹੋਰ ਭੀ ਬਹੁਤ, ਸਾਰੀਆਂ ਗਲਾਂ ਆਖ ਕੇ ਮੈਨੂੰ ਲਾਚਾਰ ਕਰ ਦਿਤਾ, ਲਾਚਾਰਨਾਲ ਤਾਂ ਨਹੀਂ ਪਰ ਪੁਰਾਣੇ ਲਿਹਾਜ ਨੂੰ ਯਾਦ ਕਰਕੇ ਮੈਂ ਇਸ ਭੇਤ ਨੂੰ ਲੁਕਾ ਰਖਣ ਦੀ ਸੌਂਹ ਖਾਕੇ ਆਪਣੇ ਸਾਥੀਆਂ ਨੂੰ ਨਾਲ ਲੈਕੇ ਬਾਹਰ ਤੁਰ ਪਿਆ ਅਰ ਭੂਤਨਾਥ ਤੇ ਦੋਹਾਂ ਲੋਥਾਂ ਨੂੰ ਓਥੇ ਹੀ ਛਡ ਦਿਤਾ, ਫੇਰ ਮੈਨੂੰ ਕੁਛ ਪਤਾ ਨਹੀਂ ਲਗਾ ਕਿ ਭੂਤ ਨਾਥ ਨੇ ਓਨਾਂ ਲੋਥਾਂ ਨੂੰ ਕੀ ਕੀਤਾ।

ਇਤਨਾ ਹਾਲ ਕਹਿਕੇ ਦਲੀਪ ਸ਼ਾਹ ਕੁਛ ਚਿਰ ਲਈ ਚੁਪ ਹੋਗਿਆ ਅਰ ਓਸਨੇ ਇਸ ਨੀਯਤ ਨਾਲ ਭੂਤਨਾਥ ਵਲ ਵੇਖਿਆ ਕਿ ਦੇਖੀਏ ਜੋ ਓਹ ਕੁਛ ਬੋਲਦਾ ਹੈ ਕਿ ਨਹੀਂ ਪਰ ਭੂਤਨਾਥ ਤਾਂ ਹਾਉਕੇ ਭਰਕੇ ਰੋ ਰਿਹਾ ਸੀ। ਬੜੀ ਔਖਯਾਈ ਨਾਲ ਭੂਤ ਨਾਥ ਨੇ ਆਪਣੇ ਮਨ ਨੂੰ ਰੋਕਿਆ ਅਰ ਦੁਪਟੇ ਨਾਲ ਮੂੰਹ ਪੂੰਝਕੇ ਕਿਹਾ:—ਠੀਕ ਹੈ ਠੀਕ ਹੈ ਜੋ ਕੁਛ ਦਲੀਪ ਸ਼ਾਹ ਨੇ ਕਿਹਾ

ਹੈ ਸਭ ਸੱਚ ਹੈ, ਮੈਂ ਸੌਂਹ ਖਾਕੇ ਕਹਿ ਸਕਦਾ ਹਾਂ ਕਿ ਮੈਂ ਜਾਣ ਬੁਝਕੇ ਦਯਾ ਰਾਮ ਨੂੰ ਨਹੀਂ ਮਾਰਿਆ, ਓਥੇ ਰਾਜਾ ਸਿੰਘ ਨੂੰ ਖਲੋ ਬੈਠੇ ਵੇਖਕੇ ਮੈਨੂੰ ਪੱਕਾ ਨਿਸਚਾ ਹੋਗਿਆ ਤੇ ਮੰਜੀ ਤੇ ਪਏ ਹੋਏ ਵੇਖਕੇ ਭੀ ਮੈਂ ਦਇਆ ਰਾਮ ਨੂੰ ਨਹੀਂ ਪਛਾਣਿਆਂ ਮੈਂ ਸਮਝਿਆ ਕਿ ਇਹ ਕੋਈ ਦਲੀਪਸ਼ਾਹ ਦਾ ਸਾਥੀ ਹੈ, ਇਹ ਸੰਦੇਹ ਮੈਨੂੰ ਏਥੋਂ ਤਕ ਰਿਹਾ ਕਿ ਦਿਆ ਰਾਮ ਦੇ ਮਾਰੇ ਜਾਣ ਤੇ ਭੀ ਮੇਰਾ ਮਨ ਦਲੀਪ ਸ਼ਾਹ ਵਲੋਂ ਸਾਫ ਨਹੀਂ ਹੋਯਾ ਸਗੋਂ ਮੈਂ ਸਮਝਿਆ ਕਿ ਏਸੇ ਨੇ ਦਇਆ ਰਾਮ ਨੂੰ ਏਥੇ ਲਿਆਕੇ ਰੱਖਿਆ ਹੈ। ਜਿਸ ਨਾਗਰ ਤੇ ਮੈਨੂੰ ਸੰਦੇਹ ਹੋਯਾ ਸੀ ਓਸੇ ਦੁਸ਼ਟਾ ਨਾਗਰ ਦੀਆਂ ਜਾਦੂ ਭਰੀਆਂ ਗਲਾਂ ਵਿਚ ਫਸ ਗਿਆ ਉਸ ਨੇ ਮੈਨੂੰ ਨਿਸਚਾ ਕਰਾ ਦਿਤਾ ਕਿ ਇਸ ਬਖੇੜੇ ਦਾ ਕਰਤਾ ਧਰਤਾ ਦਲੀਪ ਸ਼ਾਹ ਹੀ ਹੈ, ਸੋ ਇਹੋ ਕਾਰਨ ਹੈ ਕਿ ਇਤਨਾ ਕੁਝ ਹੋਣ ਤੇ ਭੀ ਮੈਂ ਦਲੀਪ ਸ਼ਾਹ ਦਾ ਵੈਰੀ ਬਣਿਆ ਰਿਹਾ। ਹਾਂ ਇਕ ਗੱਲ ਦਲੀਪਸ਼ਾਹ ਨੇ ਨਹੀਂ ਕਹੀ ਓਹ ਇਹ ਕਿ ਇਸ ਭੇਤ ਨੂੰ ਲੁਕਉਣ ਦੀ ਸੌਂਹ ਖਾਕੇ ਭੀ ਦਲੀਪ ਸ਼ਾਹ ਨੇ ਮੈਨੂੰ ਸੁਕਾ ਨਹੀਂ ਛਡਿਆ ਇਸ ਨੇ ਕਿਹਾ ਕਿ ਤੂੰ ਕਾਗਤ ਤੇ ਲਿਖਕੇ ਖਿਮਾ ਮੰਗਾਂਦੇ ਮੈਂ ਇਹ ਭੇਤ ਲਕਾਉਣ ਦੀ ਸੌਂਹ ਖਾ ਸਕਦਾ ਹਾਂ, ਲਾਚਾਰ ਹੋਕੇ ਮੈਨੂੰ ਏਹੋ ਕਰਨਾ ਪਿਆ ਅਰ ਮੈਂ ਓਹ ਚਿਠੀ ਲਿਖਕੇ ਸਦਾ ਲਈ ਇਸਦੇ ਹੱਥ ਫਸ ਗਿਆ।

ਦਲੀਪ-ਠੀਕ ਹੈ ਜੇ ਮੈਂ ਅਜੇਹਾ ਨ ਕਰਦਾ ਤਾਂ ਥੋੜੇ ਹੀ ਦਿਨਾਂ ਪਿਛੋਂ ਭੂਤਨਾਥ ਮੈਨੂੰ ਦੋਸੀ ਬਣਾਕੇ ਆਪ ਸਚਾ ਬਣ ਜਾਂਦਾ, ਹਛਾ ਹੁਣ ਮੈਂ ਇਸਤੋਂ ਅਗਲਾ ਹਾਲ ਦਸਦਾ ਹਾਂ ਜਿਸ ਦਾ ਕੁਝ ਹਾਲ ਤਾਂ ਅਜੇਹਾ ਹੈ ਜੋ ਮੈਨੂੰ ਭੂਤਨਾਥ ਦੇ ਹੀ ਮੂੰਹੋਂ ਮਲੂਮ ਹੋਯਾ ਹੈ!

"ਜਾ ਕਹਿਕੇ ਦਲੀਪਸ਼ਾਹ ਨੇ ਫੇਰ ਕਹਿਣਾ

ਆਰੰਭ ਕੀਤਾ:-ਜੇਹਾ ਕਿ ਭੂਤਨਾਥ ਕਹਿ ਚੁਕਾ ਹੈ ਬਹੁਤ ਮਿੰਨਤਾਂ ਤਰਲੇ ਕਰਨ ਤੇ ਮੈਂ ਲਾਚਾਰ ਹੋਕੇ ਭੂਤਨਾਥ ਤੋਂ ਖਿਮਾ ਪਤ੍ਰ ਲਿਖਾਕੇ ਛੱਡ ਦਿਤਾ ਤੇ ਉਸਦੀ ਕਰਤੂਤ ਲੁਕਾਈ ਰਖਣ ਦਾ ਬਚਨ ਦੇਕੇ ਆਪਣੇ ਸਾਥੀਆਂ ਨੂੰ ਲੈਕੇ ਮੈਂ ਚਲੀ ਗਿਆ. ਮੇਰ ਪਿਛੋਂ ਪਤਾ ਨਹੀਂ ਜੋ ਭੂਤਨਾਥ ਨੇ ਦਯਾ ਰਾਮ ਦਾ ਲੋਥ ਨੂੰ ਕੀ ਕੀਤਾ।

ਓਥੋਂ ਤੁਰਕੇ ਮੈਂ ਇੰਦ੍ਰਦੇਵ ਵੱਲ ਗਿਆ, ਰਸਤੇ ਵਿਚ ਸੋਚਦਾ ਜਾਂਦਾ ਸੀ ਕਿ ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ਦਇਆ ਰਾਮ ਦਾ ਸੱਚਾ ਹਾਲ ਇੰਦਰ ਦੇਵ ਨੂੰ ਦੱਸਣਾ ਚਾਹੀਦਾ ਹੈ ਕਿ ਨਹੀਂ, ਛਕੜ ਮਨ ਨੇ ਏਹੋ ਕਿਹਾ ਕਿ ਜਦ ਭੂਤਨਾਥ ਨਾਲ ਪ੍ਰਣ ਕਰ ਚੁਕਾ ਹਾਂ ਤਾਂ ਇੰਦ੍ਰਦੇਵ ਤੋਂ ਭੀ ਇਹ ਗਲ ਲੁਕਾਉਣੀ ਚਾਹੀਦੀ ਹੈ।

ਜਦ ਮੈਂ ਇੰਦ੍ਰਦੇਵ ਜੀ ਦੇ ਘਰ ਪਹੁੰਚਾ ਤਾਂ ਇਨਾਂ ਨੇ ਸੁਖ ਸਾਂਦ ਪੁਛਣ ਦੇ ਪਿਛੋਂ ਦਯਾ ਰਾਮ ਦਾ ਹਾਲ ਪੁਛਿਆ ਤਾਂ ਮੈਂ ਸਾਰੀ ਗਲ ਲੁਕਾਕੇ ਉੱਤਰ ਦਿਤਾ ਕਿ ਜੋ ਕੁਛ ਆਪਨੇ ਸੁਣਿਆਂ ਸੀ ਓਹ ਠੀਕ ਸੀ ਕਿ ਰਾਜ ਸਿੰਘ ਨੇ ਹੀ ਦਯਾ ਰਾਮ ਨਾਲ ਇਹ ਹਾਲ ਕੀਤਾ ਸੀ ਅਤੇ ਦਯਾ ਰਾਮ ਰਾਜ ਸਿੰਘ ਦੇ ਘਰ ਹੀ ਸੀ ਪਰ ਅਫਸੋਸ ਕਿ ਅਸੀ ਉਸਨੂੰ ਛੁਡਾ ਨਾ ਸਕੇ ਅਰ ਓਹ ਜਾਨੋਂ ਮਾਰਿਆ ਗਿਆ।

ਇੰਦ੍ਰਦੇਵ-(ਤ੍ਰਬੱਕ ਕੇ) ਹੈਂ ਦਯਾ ਰਾਮ ਜੀ ਮਾਰੇ ਗਏ!

ਮੈਂ-ਜੀ ਹਾਂ, ਇਸ ਗੱਲ ਦੀ ਖਬਰ ਭੂਤਨਾਥ ਨੂੰ ਭੀ ਲੱਗ ਚੁਕੀ ਸੀ ਮੈਥੋਂ ਪਹਿਲਾਂ ਹੀ ਭੂਤਨਾਥ ਰਾਜ ਸਿੰਘ ਦੇ ਘਰ ਜਿਥੇ ਦਇਆ ਰਾਮ ਬੰਦ ਸੀ ਪਹੁੰਚ ਗਿਆ ਅਰ ਉਸਨੇ

ਚਿਰ ਪਹਿਲਾਂ ਰਾਜ ਸਿੰਘ ਨੇ ਮਾਰ ਸੁਟਿਆ ਸੀ, ਭੂਤਨਾਥ ਨੇ ਉਸੇ ਵੇਲੇ ਰਾਜ ਸਿੰਘ ਦਾ ਸਿਰ ਲਾਹ ਸੁਟਿਆ, ਇਸਦੇ ਬਿਨਾਂ ਓਹ ਹੋਰ ਕੀ ਕਰ ਸਕਦਾ ਸੀ, ਸੋ ਥੋੜੇ ਹੀ ਚਿਰ ਪਿਛੋਂ ਅਸੀਂ ਭੀ ਉਥੇ ਪਹੁੰਚ ਗਏ ਅਰ ਭੂਤਨਾਥ ਨੂੰ ਰਾਜ ਸਿੰਘ ਤੇ ਦਇਆ ਰਾਮ ਦੀ ਲੋਥ ਪਾਸ ਬੈਠੇ ਵੇਖਿਆ, ਪੁਛਣ ਤੇ ਭੂਤਨਾਥ ਨੇ ਸਾਰੀ ਗੱਲ ਦੱਸੀ, ਸ਼ੋਕ ਕਰਦੇ ਹੋਏ ਅਸੀ ਭੀ ਚਲੇ ਆਏ।

ਇੰਦ੍ਰਦੇਵ--ਹਾਂ ! ਸ਼ੋਕ !! ਬਹੁਤ ਹੀ ਮਾੜਾ ਹੋਯਾ, ਪਰ ਹਛਾ ਈਸ਼੍ਵਰ ਦੀ ਮਰਜੀ !!!

ਮੈਂ ਜੋ ਕੁਛ ਇੰਦ੍ਰਦੇਵ ਨੂੰ ਕਿਹਾ ਓਹ ਭੂਤਨਾਥ ਦੀ ਮਰਜੀ ਅਨੁਸਾਰ ਸੀ ਤੇ ਭੂਤਨਾਥ ਨੇ ਭੀ ਏਹੋ ਗੱਲ ਲੋਕਾਂ ਨੂੰ ਆਖਕੇ ਆਪਣਾ ਪਾਪ ਲੁਕਾਇਆ।

ਏਤਨੀ ਗੱਲ ਆਖਕੇ ਦਲੀਪ ਸ਼ਾਹ ਚੁਪ ਹੋਗਿਆ ਤਾਂ ਤੇਜ ਸਿੰਘ ਨੇ ਉਸਨੂੰ ਪੁਛਿਆ:-ਤੁਹਾਨੂੰ ਤਾਂ ਭੁਲਾ ਭੂਤਨਾਥ ਨੇ ਮਿੰਨਤਾਂ ਕਰਕੇ ਮਨਾ ਲਿਆ ਪਰ ਕੀ ਸ਼ੰਭੂ ਆਦਿਕ ਇੰਦ੍ਰਦੇਵ ਦੇ ਸ਼ਾਗਿਰਦਾਂ ਨੇ ਭੀ ਇਸ ਭੇਤ ਨੂੰ ਆਪਣੇ ਮਾਲਕ ਇੰਦ੍ਰਦੇਵ ਤੋਂ ਲੁਕ ਈ ਰਖਿਆ ? ਅਰ ਕਿਉਂ ?

ਦਲੀਪ--(ਹਉਕਾ ਭਰਕੇ) ਖੁਸ਼ਾਮਦ ਤੇ ਰੁਪਯਾ ਬੜੀ ਚੀਜ਼ ਹੈ ਬਸ ਏਹੋ ਸਮਝ ਲਵੋ ਹੋਰ ਕੀ ਦਸਾਂ।

ਤੇਜ-ਠੀਕ ਹੈ, ਹਛਾ ਫੇਰ ਕੀ ਹੋਯਾ, ਬਸ ਭੂਤ ਨਾਥ ਦੀ ਏਹੋ ਕਥਾ ਹੈ ਕਿ ਹੋਰ ਭੀ ?

ਦਲੀਪ-ਜੀ ਭੂਤਨਾਥ ਦੀ ਕਥਾ ਅਜੇ ਨਹੀਂ ਮੁਕੀ ਬਹੁਤ ਬਾਕੀ ਹੈ, ਇਨਾਂ ਗਲਾਂ ਦੇ ਬਿਨਾਂ ਭੂਤ ਨਾਥ ਪਾਸੋਂ ਇਕ ਹੋਰ ਪਾਪ ਹੋਯਾ ਹੈ ਜਿਸਦਾ ਰੰਜ ਭੂਤਨਾਥ ਨੂੰ ਇਸਤੋਂ ਵਧੀਕ

ਤੇਜ–ਓਹ ਕੀ ?

ਦਲੀਪ–ਓਹ ਭੀ ਦਸਦਾ ਹਾਂ ਸੁਣੋ:–ਇਸ ਗਲ ਨੂੰ ਕਈ ਵਰ੍ਹੇ ਬੀਤ ਗਏ, ਮੈਂ ਕੁਛ ਚਿਰ ਭੂਤਨਾਥ ਵਲੋਂ ਨਿਸਚਿੰਤ ਰਿਹਾ, ਪਰ ਜਦ ਇਹ ਮਲੂਮ ਹੋਇਆ ਕਿ ਭੂਤਨਾਥ ਮੇਰੇ ਵਲੋਂ ਅਵੇਸਲਾ ਨਹੀਂ ਸਗੋਂ ਮੈਨੂੰ ਮਾਰਕੇ ਨਿਸਚਿੰਤ ਹੋਣਾ ਚਾਹੁੰਦਾ ਹੈ ਤਾਂ ਮੈਂ ਤ ਹੋਸ਼ਯਾਰ ਹੋਗਿਆ ਅਰ ਰਾਤ ਦਿਨ ਆਪਣੇ ਬਚਾਉ ਦਾ ਢੰਗ ਸੋਚਣ ਲੱਗਾ, (ਭੂਤਨਾਥ ਵਲ ਵਖਕੇ) ਭੂਤਨਾਥ ! ਹੁਣ ਮੈਂ ਅਪਣਾ ਓਹ ਹਾਲ ਦਸਾਂਗਾ ਜਿਸਦੀ ਉਸ ਦਿਨ ਮੈਂ ਮੈਨਤ ਕੀਤੀ ਸੀ ਜਦ ਤੂੰ ਸਾਨੂੰ ਫੜਕੇ ਇਕ ਅਦਭੁਤ ਪਹਾੜੀ ਜਗਾਤ ਲੈਗਿਆ ਸੀ॰ ਜਦੋਂ ਤੂੰ ਕਿਹਾ ਸੀ ਕਿ ਭਾਵੇਂ ਮੈਂ ਦਲੀਪ ਸ਼ਾਹ ਦੀ ਸੂਰਤ ਨਹੀਂ ਵੇਖੀ ਪਰ.................

ਭੂਤਨਾਥ–(ਗੱਲ ਟਾਲਕੇ) ਭਲਾ ਮੈਂ ਕਿਸਤਰਾਂ ਕਹਿ ਸਕਦਾ ਹਾਂ ਕਿ ਦਲੀਪ ਸ਼ਾਹ ਦੀ ਸੂਰਤ ਨਹੀਂ ਵੇਖੀ ਹੈ ਜਿਸਦੇ ਨਾਲ ਅਜੇਹੇ ਭਯਾਨਕ ਵਰਤਾਓ ਹੋ ਚੁਕੇ ਹਨ ਪਰ ਉਸ ਦਿਨ ਮੈਂ ਤੁਹਾਨੂੰ ਧੋਖਾ ਦੇਣ ਲਈ ਇਹ ਗੱਲ ਕਹੀ ਸੀ ਕਿ ਮੈਂ ਤੁਹਾਨੂੰ ਪਛਾਣਿਆਂ ਨਹੀਂ, ਪਰ ਹੁਣ ਕੀ ਤੁਸੀ ਸਚ ਮੁਚ ਓਹੋ ਪ੍ਰਸੰਗ ਸੁਨਾਉਣ ਲਗੇ ਹੋ ?

ਦਲੀਪ–ਹਾਂ ਮੈਂ ਜ਼ਰੂਰ ਸੁਣਾਵਾਂਗਾ ।

ਭੂਤ–ਪਰ ਉਸਦੇ ਸੁਣਨ ਨਾਲ ਕਿਸੇ ਨੂੰ ਕੁਛ ਲਾਭ ਨਹੀਂ ਪਹੁੰਚ ਸਕਦਾ, ਤੇ ਨਾਂ ਕਿਸੇ ਨੂੰ ਕੋਈ ਸਿਖਯਾ ਹੀ ਮਿਲ ਸਕਦੀ ਹੈ ਓਹ ਤਾਂ ਮੇਰੀ ਮੂਰਖਤਾ ਤੇ ਸੌਦਾਈ ਪੁਣ ਦੀ ਗੱਲ ਸੀ ਜਿਥੋਂ ਤਕ ਮੈਂ ਸਮਝਦਾ ਹਾਂ ਉਸਨੂੰ ਛਡ ਦੇਣ ਵਿਚ ਕੋਈ ਹਰਜ ਨਹੀਂ ।

ਦਲੀਪ-ਨਹੀਂ, ਉਸਦਾ ਦਸਣਾ ਬਹੁਤ ਜ਼ਰੂਰੀ ਹੈ, ਕੀ ਤੂੰ ਨਹੀਂ ਜਾਣਦਾ ਕਿ ਉਸਨੂੰ ਸੁਣਨ ਲਈ ਕਮਲਾ ਦੀ ਮਾਂ ਅਰਥਾਤ ਤੇਰੀ ਇਸਤ੍ਰੀ ਏਥੇ ਆਈ ਹੋਈ ਹੈ ?

ਭੂਤ-ਠੀਕ ਹੈ ਪਰ ਹਾਇ ! ਮੈਂ ਕੇਹਾ ਅਭਾਗਾ ਹਾਂ ਜੋ ਇਤਨਾ ਹੋਣ ਤੇ ਭੀ...... ......

ਇੰਦ੍ਰਦੇਵ-ਹੱਛਾ ਜਾਣ ਦੇਵੋ, ਭੂਤਨਾਥ ! ਜੇ ਤੈਨੂੰ ਇਸ ਗੱਲ ਦਾ ਸੰਦੇਹ ਹੈ ਕਿ ਦਲੀਪ ਸ਼ਾਹ ਕਛ ਲੂਣ ਮਿਰਚ ਲਾਕੇ ਗੱਲਾਂ ਕਰੇਗਾ ਤਾਂ ਮੈਂ ਦਲੀਪ ਸ਼ਾਹ ਨੂੰ ਹਟਾ ਦੇਂਦਾ ਹਾਂ ਅਰ ਤੇਰੇ ਹੱਥ ਦੀ ਲਿਖੀ ਹੋਈ ਜੀਵਨੀ ਕਿਸੇ ਨੂੰ ਪੜ੍ਹਨ ਲਈ ਦੇਂਦਾ ਹਾਂ ਜੋ ਓਸ ਸੰਦੂਕੜੀ ਵਿਚ ਬੰਦ ਹੈ।

ਇਹ ਕਹਿਕੇ ਇੰਦ੍ਰਦੇਵ ਨੇ ਓਹ ਸੰਦੂਕੜੀ ਕੱਢੀ ਜਿਸਦੀ ਸੂਰਤ ਵੇਖਦਿਆਂ ਭੂਤਨਾਥ ਦਾ ਕਲੇਜਾ ਕੰਬਦਾ ਸੀ।

ਇਕ ਵਾਰੀ ਤਾਂ ਉਸ ਸੰਦੂਕੜੀ ਨੂੰ ਵੇਖਕੇ ਭੂਤਨਾਥ ਕੰਬ ਗਿਆ ਪਰ ਫੇਰ ਓਸਨੇ ਆਪਣਾ ਆਪ ਸੰਭਾਲਕੇ ਇੰਦ੍ਰਦੇਵ ਨੂੰ ਕਿਹਾ:-ਹਾਂ ਹਾਂ ਆਪ ਕ੍ਰਿਪਾ ਕਰਕੇ ਮੇਰੀ ਸੰਦੂਕੜੀ ਮੇਰੇ ਹਵਾਲੇ ਕਰ ਦੇਵੋ ਕਿਉਂਕਿ ਇਹ ਮੇਰੀ ਚੀਜ਼ ਹੈ ਅਰ ਮੈਂ ਇਸਨੂੰ ਲੈਣ ਦਾ ਅਧਿਕਾਰ ਰਖਦਾ ਹਾਂ। ਭਾਵੇਂ ਕਈ ਕਾਰਨ ਅਜੇਹੇ ਹੋਰ ਏ ਹਨ ਜਿਸ ਕਰਕੇ ਆਪ ਕਹੋਗੇ ਕਿ ਇਹ ਸੰਦੂਕੜੀ ਤੈਨੂੰ ਨਹੀਂ ਮਿਲ ਸਕਦੀ ਪਰ ਫੇਰ ਭੀ ਮੈਂ ਇਸੇਵੇਲੇ ਇਹ ਲੈ ਸਕਦਾ ਹਾਂ ਕਿਉਂਕਿ "ਦੇਵੀ ਸਿੰਘ ਜੀ ਮੇਰੇ ਨਾਲ ਪ੍ਰਤੱਗਜਾ ਕਰ ਚੁਕੇ ਹਨ ਕਿ ਇਹ ਸੰਦੂਕੜੀ ਭੇਦ ਦੀ ਬੰਦ ਤੈਨੂੰ ਦਵਾ ਦੇਵਾਂਗੇ" ਸੋ ਦੇਵੀ ਸਿੰਘ ਜੀ ਦੀ ਪ੍ਰਤੱਗਜਾ ਝੂਠੀ ਨਹੀਂ ਹੋ ਸਕਦੀ ਇਹ ਕਹਿਕੇ ਭੂਤਨਾਥ ਨੇ ਦੇਵੀ ਸਿੰਘ ਵੱਲ ਦੇਖਿਆ।

ਦੇਵੀ-(ਮਹਾਰਾਜ ਨੂੰ) ਮੈਂ ਇਸਦੇ ਨਾਲ ਇਹ ਪ੍ਰਤੱਗਜਾ

ਕਰ ਚੁਕਾ ਹਾਂ।

ਮਹਾਰਾਜ—ਜੇ ਏਹੋ ਗੱਲ ਹੈ ਤਾਂ ਤੇਰੀ ਪ੍ਰਤੱਗਜਾ ਝੂਠੀ ਨਹੀਂ ਹੋ ਸਕਦੀ ਮੈਂ ਹੁਕਮ ਦੇਂਦਾ ਹਾਂ ਕਿ ਤੁਸੀ ਆਪਣੀ ਪ੍ਰਤੱਗਜਾ ਪੂਰੀ ਕਰੋ।

ਇਹ ਸੁਣਦਿਆਂ ਹੀ ਦੇਵੀ ਸਿੰਘ ਉਠ ਖਲੋਤਾ ਅਰ ਇੰਦ੍ਰਦੇਵ ਦੇ ਅਗੋਂ ਸੰਦੂਕੜੀ ਚੁਕਕੇ ਭੂਤਨਾਥ ਨੂੰ ਦੇ ਦਿਤੀ ਅਤ ਕਿਹਾ, ਲੋ ਮੈਂ ਆਪਣੀ ਪ੍ਰਤੱਗਜਾ ਪੂਰੀ ਕਰਦਾ ਹਾਂ ਤੁਸੀ ਮਹਾਰਾਜ ਨੂੰ ਪ੍ਰਨਾਮ ਕਰੋ ਜਿਨਾਂ ਨੇ ਮੇਰੀ ਅਰ ਤੇਰੀ ਇੱਜ਼ਤ ਰੱਖ ਲਈ ਹੈ।

ਭੂਤ—(ਮਹਾਰਾਜ ਨੂੰ ਪ੍ਰਨਾਮ ਕਰਕੇ) ਮਹਾਰਾਜ ਦੀ ਕ੍ਰਿਪਾ ਨਾਲ ਮੈਂ ਜੀਉਂ ਪਿਆ ਹਾਂ।

ਤੇਜ—ਭੂਤਨਾਥ! ਤੂੰ ਨਿਸਚਾ ਰੱਖ ਕਿ ਇਹ ਸੰਦੂਕੜੀ ਅਜੇ ਤਕ ਨਹੀਂ ਖੋਹਲੀ ਗਈ ਹੈ ਜੇ ਇਹ ਸੁਖੈਨ ਹੀ ਖੁਲ ਸਕਦੀ ਤਾਂ ਜਰੂਰ ਖੁਲ੍ਹ ਜਾਂਦੀ।

ਭੂਤ—(ਸੰਦੂਕੜੀ ਨੂੰ ਚੰਗੀ ਤਰਾਂ ਵੇਖਕੇ) ਜੀ ਹਾਂ ਸੱਚਮੁਚ ਇਹ ਅਜੇ ਤਕ ਨਹੀਂ ਖੁਲੀ। ਮੇਰੇ ਬਿਨਾਂ ਹੋਰ ਕੋਈ ਏਸਨੂੰ ਤੋੜਨ ਤੋਂ ਬਿਨਾਂ ਨਹੀਂ ਖੋਹਲ ਸਕਦਾ। ਇਹ ਸੰਦੂਕੜੀ ਮੇਰੀਆਂ ਕਰਤੂਤਾਂ ਦੀ ਭਰੀ ਹੋਈ ਹੈ ਜਾਂ ਇਹ ਕਹੋ ਕਿ ਮੇਰੇ ਪਾਪ ਭਰੇ ਭੇਤਾਂ ਦਾ ਖਜ਼ਾਨਾ ਹੈ, ਭਾਵੇਂ ਇਸ ਵਿਚ ਕਈ ਭੇਤ ਖੁਲ ਚੁਕੇ ਹਨ ਤੇ ਖੁਲ੍ਹ ਰਹੇ ਹਨ ਅਰ ਖੁਲ੍ਹ ਜਾਣਗੇ ਪਰੰਤੂ ਇਸਨੂੰ ਬੰਦ ਵੇਖਕੇ ਮੈਂ ਮਹਾਰਾਜ ਦਾ ਕੋਟਾਨ ਕੋਟ ਧੰਨਵਾਦ ਕਰਦਾ ਹੋਯਾ ਆਖਦਾ ਹਾਂ ਕਿ ਮੈਂ ਜੀਊਂ ਪਿਆ! ਜੀਊਂ ਪਿਆ!! ਜੀਊਂ ਪਿਆ!!! ਹੁਣ ਮੈਂ ਪ੍ਰਸੰਨਤਾ ਨਾਲ ਆਪਣੀ ਵਿਥਯਾ ਕਹਿਣ ਸੁਣਨ ਲਈ ਤਿਆਰ ਹਾਂ, ਨਾਲ ਹੀ ਇਹ ਭੀ ਦਸ ਦੇਂਦਾ ਹਾਂ ਕਿ ਜੋ ਕੁਛ ਮੈਂ

ਆਪਣੇ ਜੀਵਨ ਬ੍ਰਿਤਾਂਤ ਕਹਾਂਗਾ ਸਭ ਸੱਚ ਕਹਾਂਗਾ।

ਇਹ ਕਹਿਕੇ ਭੂਤਨਾਥ ਨੇ ਓਹ ਸੰਦੂਕੜੀ ਆ ਨੇ ਝੋਲੇ ਵਿਚ ਰਖ ਲਈ ਤੇ ਫੇਰ ਹੱਥ ਜੋੜਕੇ ਮਹਾਰਾਜ ਨੂੰ ਆਖਿਆ ਮਹਾਰਾਜ! ਮੈਂ ਪ੍ਰਣ ਕਰ ਚੁਕਾ ਹਾਂ ਕਿ ਆਪਣਾ ਹਾਲ ਸੱਚ ਸੱਚ ਦਸਾਂਗਾ ਪਰੰਤੂ ਮੇਰਾ ਹਾਲ ਬਹੁਤ ਹੀ ਵੱਡਾ ਤੇ ਸ਼ੋਕ ਤੇ ਦੁਖ ਨਾਲ ਭਰਿਆ ਹੋਯਾ ਹੈ, ਮੇਰੇ ਪਰਮ ਪਿਆਰੇ ਮਿਤ੍ਰ ਇੰਦ੍ਰਦੇਵ ਜੀ ਜਿਨ੍ਹਾਂ ਨੇ ਮੇਰੇ ਸਭ ਅਪਰਾਧ ਖਿਮਾਂ ਕਰ ਦਿਤੇ ਹਨ ਆਖਦੇ ਹਨ ਕਿ ਤੇਰੀ ਜੀਵਣੀ ਨਾਲ ਲੋਕਾਂ ਦਾ ਭਲਾ ਹੋਵੇਗਾ ਅਰ ਵਾਸਤਵ ਵਿਚ ਇਹ ਗੱਲ ਭੀ ਠੀਕ ਹੈ, ਕਈ ਔਕੜਾਂ ਦਾ ਧਿਆਨ ਕਰਕੇ ਮੈਂ ਮਹਾਰਾਜ ਤੋਂ ਇਕ ਮਹੀਨੇ ਦੀ ਮੋਹਲਤ ਮੰਗਦਾ ਹਾਂ ਜਿਤਨੇ ਦਿਨਾਂ ਵਿਚ ਮੈਂ ਅਪਣਾ ਸਾਰਾ ਹਾਲ ਜੀਵਨ ਬ੍ਰਿਤਾਂਤ ਪੁਸਤਕ ਰੂਪ ਵਿਚ ਲਿਖਕੇ ਪੇਸ਼ ਕਰਾਂਗਾ ਆਸ਼ਾ ਹੈ ਕਿ ਮਹਾਰਾਜ ਓਸਨੂੰ ਸੁਣਕੇ ਯਾਦਗਾਰ ਵਾਂਗ ਆਪਣੇ ਖਜ਼ਾਨੇ ਵਿਚ ਰੱਖਣ ਦੀ ਆਗਯਾ ਦੇਣਗੇ। ਇਕ ਮਹੀਨੇ ਦੇ ਅੰਦਰ ਮੈਨੂੰ ਸਭ ਪਿਛਲੀਆਂ ਗੱਲਾਂ ਯਾਦ ਕਰਕੇ ਲਿਖਣ ਦਾ ਸਮਾਂ ਮਿਲ ਜਾਵੇਗਾ ਅਤੇ ਮੈਂ ਓਹਨਾਂ ਲੋਕਾਂ ਨੂੰ ਭੀ ਮਿਲਕੇ ਹਾਲ ਚਾਲ ਪੁਛ ਲਵਾਂਗਾ ਜਿਨਾਂ ਦੇ ਕਦੇ ਮਿਲਨ ਦੀ ਆਸ਼ਾ ਨਹੀਂ ਸੀ ਮੇਰੀ ਨਿਰ ਅਪਰਾਧ ਇਸਤ੍ਰੀ ਤੇ ਓਹ ਲੋਕ ਜੋ ਦੋਹਾਂ ਕੁਮਾਰਾਂ ਦੀ ਕ੍ਰਿਪਾ ਨਾਲ ਤਲਿਸਮ ਵਿਚੋਂ ਛੁਟਕੇ ਆ ਗਏ ਹਨ ਤੇ ਜਿਨਾਂ ਨੂੰ ਮੈਂ ਆਪਣਾ ਵੈਰੀ ਸਮਝਦਾ ਸਾਂ ਤੇ ਹੁਣ ਆਪਦੇ ਪ੍ਰਤਾਪ ਨਾਲ ਓਹਨਾਂ ਨੇ ਭੀ ਮੇਰੇ ਅਪਰਾਧ ਖਿਮਾਂ ਕਰ ਦਿਤੇ ਹਨ।

ਇਹ ਕਹਿਕੇ ਭੂਤਨਾਥ ਨੇ ਇੰਦ੍ਰਦੇਵ ਤੇ ਰਾਜਾ ਗੋਪਾਲ ਸਿੰਘ, ਦੋਹਾਂ ਕੁਮਾਰਾਂ ਅਰ ਦਲੀਪ ਸ਼ਾਹ ਆਦਿਕ ਵੱਲ ਵੇਖਿਆ, ਪਰ ਤੁਰਤ ਹੀ ਮਲੂਮ ਕਰ ਲਿਆ ਕਿ ਮੇਰੀ ਬੇਨਤੀ ਪ੍ਰਵਾਨ ਹੋ

ਜਾਵੇਗੀ।

ਮਹਾਰਾਜ ਨੇ ਕਿਹਾ ਭਈ ਚਿੰਤਾ ਨਹੀਂ ਇਤਨੇ ਚਿਰ ਵਿਚ ਅਸੀ ਭੀ ਸਭ ਪਾਸਿਓਂ ਵੇਹਲੇ ਹੋ ਜਾਵਾਂਗੇ। ਰਾਜਾ ਗੋਪਾਲ ਸਿੰਘ ਤੇ ਇੰਦ੍ਰਦੇਵ ਨੇ ਭੀ ਇਸ ਗੱਲ ਨੂੰ ਸਲਾਹਿਆ। ਇਸਦੇ ਪਿਛੋਂ ਇੰਦ੍ਰਦੇਵ ਨੇ ਦਲੀਪ ਸ਼ਾਹ ਵੱਲ ਦੇਖਕੇ ਪੁਛਿਆ ਕਿਉਂ ਜੀ ਦਲੀਪਸ਼ਾਹ! ਤੁਹਾਨੂੰ ਤਾਂ ਇਸ ਵਿਚ ਕੋਈ ਕਿੰਤੂ ਨਹੀਂ?

ਦਲੀਪ–(ਹੱਥ ਜੋੜਕੇ) ਕੁਛ ਭੀ ਨਹੀਂ, ਕਿਉਂਕਿ ਹੁਣ ਮਹਾਰਾਜ ਦੀ ਆਗਜ਼ਾ ਅਨੁਸਾਰ ਸਾਡਾ ਭੂਤਨਾਥ ਨਾਲ ਕੋਈ ਵੈਰ ਨਹੀਂ ਰਿਹਾ, ਅਰ ਨਾਂ ਇਹ ਆਸ਼ਾ ਹੈ ਕਿ ਭੂਤਨਾਥ ਹੀ ਸਾਡੇ ਨਾਲ ਕੋਈ ਬੁਰਿਆਈ ਕਰੇਗਾ, ਪਰੰਤੂ ਮੈਂ ਇਹ ਜ਼ਰੂਰ ਕਹਾਂਗਾ ਕਿ ਸਾਡੀ ਵਿਥਯਾ ਭੀ ਜ਼ਰੂਰ ਸੁਣਨ ਦੇ ਯੋਗ ਹੈ ਅਰ ਮੈਂ ਭੂਤਨਾਥ ਦੇ ਪਿਛੋਂ ਆਪਣੀ ਰਾਮ ਕਹਾਣੀ ਸੁਣਾਵਾਂਗਾ।

ਮਹਾਰਾਜ–ਬੇਸ਼ਕ ਤੁਹਾਡਾ ਹਾਲ ਭੀ ਸੁਣਨ ਵਾਲਾ ਹੀ ਹੋਵੇਗਾ, ਅਰ ਅਸੀ ਉਸਦੇ ਸੁਣਨ ਦੀ ਅਭਿਲਾਖਾ ਰਖਦੇ ਹਾਂ ਜੇ ਹੋ ਸਕਿਆ ਤਾਂ ਪਹਿਲਾਂ ਤੁਹਾਡਾ ਹੀ ਹਾਲ ਸੁਣਿਆ ਜਾਵੇਗਾ। ਪਰ ਸੁਣੋਂ ਦਲੀਪ ਸ਼ਾਹ! ਭਾਵੇਂ ਭੂਤਨਾਥ ਪਾਸੋਂ ਵਡੀਆਂ ੨ ਬੁਰਿਆਈਆਂ ਹੋ ਚੁਕੀਆਂ ਹਨ ਅਰ ਭੂਤਨਾਥ ਤੁਹਾਡਾ ਅਪਰਾਧੀ ਹੈ ਪਰ ਜੋ ਕੁਛ ਵਰਤਾਓ ਭੂਤਨਾਥ ਨੇ ਸਾਡੇ ਨਾਲ ਕੀਤਾ ਹੈ ਉਸਦੇ ਅਸੀ ਹਸਾਨਵੰਦ ਹਾਂ ਅਰ ਓਸਨੂੰ ਆਪਣਾ ਹਿਤੂ ਸਮਝਦੇ ਹਾਂ।

ਇੰਦ੍ਰਦੇਵ–ਨਿਰਸੰਦੇਹ!

ਗੋਪਾਲ–ਅਸੀ ਇਸਦੇ ਹਸਾਨਾਂ ਨਾਲ ਦੱਬੇ ਪਏ ਹਾਂ।

ਦਲੀਪ–ਮੈਂ ਭੀ ਏਹੋ ਸਮਝਦਾ ਹਾਂ ਭੂਤਨਾਥ ਨੇ ਜੋ ਜੋ ਅਦਭੁਤ ਕੰਮ ਕੀਤੇ ਹਨ ਓਹ ਸਭ ਅਸੀ ਕੁਮਾਰਾਂ ਦੇ ਮੂੰਹੋਂ ਸੁਣ

ਚੁਕੇ ਹਾਂ, ਇਹ ਸੋਚਕੇ ਕੁਮਾਰਾਂ ਦੀ ਆਗਜ਼ਾ ਨਾਲ ਅਸਾਂ ਭੂਤਨਾਥ ਦੇ ਅਪਰਾਧ ਖਿਮਾਂ ਕਰ ਦਿਤੇ ਹਨ ਅਰ ਕੌਰ ਸਾਹਿ ਦੇ ਸਾਹਮਣੇ ਪ੍ਰਤੱਗਜ਼ਾ ਕਰ ਚੁਕ ਹਾਂ ਕਿ "ਹੁਣ ਭੂਤਨਾਥ ਨੂੰ ਵੈਰ ਦੀ ਨਜ਼ਰ ਨਾਲ ਨਹੀਂ ਵੇਖਾਂਗੇ"।

ਸੁਰੇਂਦ੍ਰ—ਠੀਕ ਹੈ ਐਸਾ ਹੀ ਹੋਣਾ ਚਾਹੀਦੇ, ਬਹੁਤ ਕੁਛ ਸੋਚਕੇ ਅਰ ਇਸਦੇ ਕੰਮਾਂ ਤੇ ਧਿਆਨ ਕਰਕੇ ਅਸਾਂ ਇਸਦੇ ਅਪਰਾਧ ਖਿਮਾਂ ਕੀਤੇ ਤੇ ਆਪਣਾ ਏਯਾਰ ਬਣਾ ਲਿਆ ਹੈ ਆਸ਼ਾ ਹੈ ਕਿ ਹੁਣ ਤੁਸੀ ਸਭੇ ਭੀ ਇਸਨੂੰ ਆਪਣਿਆਂ ਵਾਂਗ ਵੇਖੋਗੇ ਤੇ ਪਿਛਲੀਆਂ ਗੱਲਾਂ ਭੁਲ ਜਾਓਗੇ।

ਦਲੀਪ—ਅਸੀਂ ਪ੍ਰਤੱਗਜ਼ਾ ਕਰਦੇ ਹਾਂ ਕਿ ਮਹਾਰਾਜ ਦੀ ਆਗਜ਼ਾ ਦੇ ਵਿਰੁੱਧ ਕਦੇ ਨਹੀਂ ਕਰਾਂਗੇ।

ਮਹਾਰਾਜ (ਦਲੀਪ ਸ਼ਾਹ ਦੇ ਸਾਥੀਆਂ ਨੂੰ) ਤੁਹਾਡੇ ਮੂੰਹੋਂ ਭੀ ਅਸੀ ਏਹੋ ਸੁਨਣਾ ਚਾਹੁੰਦੇ ਹਾਂ।

ਦਲੀਪ ਸ਼ਾਹ ਦਾ ਸਾਥੀ—ਮੇਰੀ ਭੀ ਏਹੋ ਪ੍ਰਤੱਗਜ਼ਾ ਹੈ ਅਰ ਮੇਰੀ ਪ੍ਰਮਾਤਮਾਂ ਅਗੇ ਪ੍ਰਾਰਥਨਾਂ ਹੈ ਕਿ ਓਹ ਮੇਰੇ ਮਨੋਂ ਵੈਰ ਵਿਰੋਧ ਕੱਢਕੇ ਭੂਤਨਾਥ ਦਾ ਅਤੁੱਟ ਪ੍ਰੇਮ ਭਰ ਦੇਵੇ।

ਮਹਾਰਾਜ—ਸ਼ਾਬਾਸ਼ ! ਸ਼ਾਬਾਸ਼ !!

ਅਰਜਨ—ਕੌਰ ਸਾਹਿਬ ਦੇ ਸਾਹਮਣੇ ਮੈਂ ਜੋ ਕੁਛ ਪ੍ਰਤੱਗਜ਼ਾ ਕਰ ਚੁਕਾ ਹਾਂ ਓਹ ਮਹਾਰਾਜ ਸੁਣ ਹੀ ਚੁਕੇ ਹਨ, ਹੁਣ ਫੇਰ ਮਹਾਰਾਜ ਦੇ ਸਾਹਮਣੇ ਸੌਂਹ ਖਾਕੇ ਆਖਦਾ ਹਾਂ ਕਿ ਸੁਪਨੇ ਵਿਚ ਭੀ ਭੂਤਨਾਥ ਨਾਲ ਵੈਰ ਦਾ ਧਿਆਨ ਆਉਣ ਤੇ ਮੈਂ ਆਪਣੇ ਆਪਨੂੰ ਪਾਪੀ ਸਮਝਾਂਗਾ।

ਇਹ ਕਹਿਕੇ ਅਰਜਨ ਸਿੰਘ ਨੇ ਓਹ ਮੂਰਤ ਜੋ ਉਸਦੇ ਹੱਥ ਵਿਚ ਸੀ ਪਾੜ ਸਟੀ ਅਰ ਟੋਟੇ ੨ ਕਰਕੇ ਭੂਤਨਾਥ ਦੇ ਅਗੇ

ਸੁਟ ਦਿਤੀ ਅਰ ਫੇਰ ਮਹਾਰਾਜ ਨੂੰ ਕਿਹਾ ਜੇ ਆਗਜ਼ਾ ਹੋਵੇ ਤਾਂ ਅਸੀ ਜੱਫੀਆਂ ਪਾਕੇ ਮਿਲ ਲਈਏ।

ਮਹਾਰਾਜ–ਇਹੋ ਗੱਲ ਅਸੀ ਆਪ ਆਖਣ ਲਗੇ ਸੀ।

ਇਹ ਸੁਣਦਿਆਂ ਹੀ ਦਲੀਪ ਸ਼ਾਹ (ਦੋਵੇਂ) ਅਰਜਨ ਤੇ ਭੂਤਨਾਥ ਜਫੀਆਂ ਪਾਕੇ ਮਿਲੇ ਅਰ ਫੇਰ ਮਹਾਰਾਜ ਦੀ ਆਗਜ਼ਾ ਅਨੁਸਾਰ ਇਕੋ ਥਾਂ ਬੈਠ ਗਏ।

ਭੂਤਨਾਥ–( ਦੂਸਰੇ ਦਲੀਪ ਸ਼ਾਹ ਤੇ ਅਰਜਨ ਵਲ ਦੇਖਕੇ ) ਕ੍ਰਿਪਾ ਕਰਕੇ ਆਪ ਮੇਰੇ ਮਨ ਦਾ ਸੰਸਾ ਨਵਿਰਤ ਕਰੋ ਅਰ ਦਸੋ ਕਿ ਆਪ ਵਿਚੋਂ ਵਾਸਤਵ ਵਿਚ ਅਰਜਨ ਸਿੰਘ ਕੌਣ ਹੈ ? ਜਦ ਮੈਂ ਦਲੀਪ ਸ਼ਾਹ ਨੂੰ ਬੇਹੋਸ਼ ਕਰਕੇ ਉਸ ਘਾਟੀ ਵਿਚ ਲੈ ਗਿਆ ਸੀ* ਤਦ ਤੁਹਾਡੇ ਦੋਹਾਂ ਵਿਚੋਂ ਕੌਣ ਪਹੁੰਚਕੇ ਦਲੀਪ ਸ਼ਾਹ ਬਣਿਆਂ ਸੀ ?

ਦੂਸਰਾ ਦਲੀਪ–(ਹੱਸਕੇ ਉਸ ਦਿਨ ਮੈਂ ਹੀ ਤੁਹਾਡੇ ਪਾਸ ਪਹੁੰਚਾ ਸੀ, ਸੰਯੋਗ ਨਾਲ ਉਸ ਦਿਨ ਮੈਂ ਹੀ ਅਰਜਨਸਿੰਘ ਦੀ ਸੂਰਤ ਬਣਕੇ ਬਾਹਰ ਫਿਰ ਰਿਹਾ ਸੀ ਅਰ ਜਦ ਤੁਸੀਂ ਦਲੀਪ ਸ਼ਾਹ ਨੂੰ ਧੋਖਾ ਦੇਕੇ ਲੈਗਏ ਤਾਂ ਮੈਂ ਹੀ ਪਿਛਾ ਕੀਤਾ ਸੀ। ਅਜ ਕੇਵਲ ਧੋਖਾ ਦੇਣ ਲਈ ਅਰਜਨ ਸਿੰਘ ਦੇ ਹੁੰਦਿਆਂ ਭੀ ਅਰਜਨ ਸਿੰਘ ਬਣਕੇ ਦਲੀਪ ਸ਼ਾਹ ਦੇ ਨਾਲ ਆਯਾ ਹਾਂ।

ਇਹ ਕਹਿਕੇ ਦੂਸਰੇ ਦਲੀਪ ਸ਼ਾਹ ਨੇ ਗਿੱਲਾ ਤੌਲੀਆ ਕੱਢਕੇ ਆਪਣਾ ਮੂੰਹ ਪੂੰਝ ਸੁਟਿਆ ਜਿਸ ਨਾਲ ਉਹ ਰੰਗ ਉਤਰ ਗਿਆ ਜੋ ਚੋਰ ਵਿਰ ਵਾਸਤੇ ਲਾਯਾ ਹੋਇਆ ਸੀ।

ਚੇਹਰਾ ਸਾਫ ਹੁੰਦਿਆਂ ਹੀ ਉਸ ਸੂਰਤ ਨੇ ਰਾਜਾ ਗੋਪਾਲ ਸਿੰਘ ਨੂੰ ਹੈਰਾਨ ਕਰ ਦਿਤਾ ਅਰ ਓਹ ਇਹ ਕਹਿੰਦੇ ਹੋਏ ਉਸਦੇ

*ਦੇਖੋ ਸੰਤਤ ਭਾਗ ੨੦ ਕਾਂਡ ੧੩

ਪਾਸ ਚਲੇ ਗਏ ਕਿ ਕੀ ਆਪ ਹੀ ਭਰਤ ਸਿੰਘ ਹੋ ਜਿਨਾਂ ਵਲੋਂ ਇੰਦ੍ਰਜੀਤ ਸਿੰਘ ਨੇ ਸਾਨੂੰ ਨਕਾਬਪੋਸ਼ ਬਣਕੇ ਖਬਰ ਦਿਤੀ ਸੀ† ਇਸਦੇ ਉਤਰ ਵਿਚ "ਜੀ ਹਾਂ" ਸੁਣਕੇ ਓਹ ਭਰਤ ਸਿੰਘ ਦੇ ਗਲ ਨੂੰ ਚੰਬੜ ਗਏ। ਉਪਰੰਤ ਉਸਦਾ ਹੱਥ ਫੜਕੇ ਗੋਪਾਲ ਸਿੰਘ ਨੇ ਆਪਣੇ ਪਾਸ ਲਿਆ ਬੈਠਾਦਿਆ ਅਰ ਮਹਾਰਾਜ ਨੂੰ ਕਿਹਾ ਇਨਾ ਦੇ ਮਿਲਨ ਨਾਲ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ, ਬਹੁਤ ਚਿਰ ਤੋਂ ਮੇਰੀ ਅਸ਼ਾ ਸੀ ਕਿ ਕੁਮਾਰ ਤੋਂ ਇਨਾਂ ਬਾਬਤ ਕੁਛ ਪੁਛਾਂ।

ਮਹਾਰਾਜ-ਮਲੂਮ ਹੁੰਦਾ ਹੈ ਕਿ ਇਨਾਂ ਨੂੰ ਭੀ ਦਰੋਗੇ ਨੇ ਕੈਦ ਕੀਤਾ ਹੋਇਆ ਸੀ।

ਭਰਤ-ਜੀ ਹਾਂ! ਆਗਿਆ ਹੋਣ ਤੇ ਮੈਂ ਆਪਣਾ ਹਾਲ ਬਿਨਜ ਕਰਾਂਗਾ।

ਇੰਦ੍ਰਜੀਤ-(ਮਹਾਰਾਜ ਨੂੰ) ਤਲਿਸਮ ਦੇ ਅੰਦਰ ਮੈਨੂੰ ਪੰਜ ਕੈਦੀ ਮਿਲੇ ਸਨ ਜਿਨਾਂ ਵਿਚੋਂ ਤਿੰਨ ਤਾਂ ਇਹੋ ਅਰਜਨ ਸਿੰਘ ਭਰਤ ਸਿੰਘ ਅਰ ਦਲੀਪ ਸ਼ਾਹ ਹਨ ਤੇ ਦੋ ਹੋਰ ਹਨ ਜੋ ਏਥੇ ਨਹੀਂ ਸਦੇ ਗਏ, ਦਰੋਗੇ, ਮਾਯਾਰਾਣੀ ਆਦਿਕਾਂ ਦੇ ਸੰਬੰਧ ਵਿਚ ਇਨਾਂ ਦੀ ਵਿਥਯਾ ਸੁਣਨੀ ਭੀ ਜ਼ਰੂਰੀ ਹੈ ਜਦ ਕੈਦੀਆਂ ਦਾ ਮੁਕੱਦਮਾ ਹੋਵੇਗਾ ਤਾਂ ਦੇਖਣਾ ਜੋ ਇਨਾਂ ਦੀ ਸੂਰਤ ਵੇਖਕੇ ਓਨਾਂਦੀ ਕੀ ਦਸ਼ਾ ਹੁੰਦੀ ਹੈ।

ਮਹਾਰਾਜ-ਓਹ ਦੋਵੇਂ ਕਿਥੇ ਹਨ ?

ਇੰਦ੍ਰਜੀਤ-ਓਹ ਏਥੇ ਨਹੀਂ ਹਨ ਛੁਟੀ ਲੈਕੇ ਆਪਣੇ ਘਰ ਗਏ ਹਨ ਦੋ ਚਾਰ ਦਿਨ ਤਕ ਆ ਜਾਣਗੇ।

ਭੂਤ-( ਇੰਦ੍ਰਦੇਵ ਨੂੰ )-ਜੇ ਆਗਯਾ ਹੋਵੇ ਤਾਂ ਮੈਂ ਭੀ ਕੁਛ ਪੁਛਾਂ?

†ਦੇਖੋ ਸੰਤਤ ਭਾਗ ੨੦ ਕਾਂਡ ੯ ਕੁਮਾਰ ਦੀ ਚਿੱਠੀ।

ਇੰਦ੍ਰਦੇਵ—ਆਪ ਜੋ ਕੁਛ ਪੁਛੋਗੇ ਓਹ ਮੈਂ ਚੰਗੀ ਤਰਾਂ ਜਾਣਦਾ ਹਾਂ ਪਰ ਹਛਾ ਪੁਛੋ।

ਭੂਤ—ਕਮਲਾਦੀ ਮਾਂ ਆਪਨੂੰ ਕਿਥੇ ਤੇ ਕਿਸਤਰਾਂ ਮਿਲੀ?

ਇੰਦ੍ਰਦੇਵ—ਇਹ ਤਾਂ ਉਸੇ ਦੇ ਮੂੰਹੋਂ ਸੁਣਨਾ ਚਾਹੀਦਾ ਹੈ ਜਦ ਓਹ ਆਪਣੀ ਵਿ ਜਾ ਸੁਣਾਵੇਗੀ ਤਾਂ ਕੋਈ ਗੱਲ ਲੁਕੀ ਨਹੀਂ ਰਹੇਗੀ।

ਭੂਤ—ਤੇ ਨਾਨਕ ਦੀ ਮਾਂ ਅਰ ਦੇਵੀ ਸਿੰਘ ਦੀ ਇਸਤ੍ਰੀ ਦਾ ਹਾਲ ਕਦੋਂ ਮਲੂਮ ਹੋਵੇਗਾ ?

ਇੰਦ੍ਰਦੇਵ—ਓਹ ਭੀ ਓਸੇ ਵੇਲੇ ਮਲੂਮ ਹੋ ਜਾਵੇਗਾ ਪਰ ਭੂਤਨਾਥ! ਤੂੰ ਤੇ ਦੇਵੀ ਸਿੰਘ ਨੇ ਐਵੇਂ ਨਕਾਬ ਪੋਸ਼ਾਂ ਦਾ ਪਿੱਛਾ ਕਰਕੇ ਚਿੰਤਾ ਮੁਲ ਲੈ ਲਈ, ਜੇ ਤੁਸੀ ਓਹਨਾਂ ਦਾ ਪਿਛਾ ਨ ਕਰਦੇ ਅਰ ਤੁਹਾਨੂੰ ਪਿਛੋਂ ਪਤਾ ਹੀ ਲਗਦਾ ਕਿ ਤੁਹਾਡੀਆਂ ਇਸਤ੍ਰੀਆਂ ਵੀ ਇਸ ਕੰਮ ਵਿਚ ਓਹਨਾਂ ਦੀਆਂ ਸਾਥੀ ਸਨ, ਤਾਂ ਤੁਹਾਨੂੰ ਬੜੀ ਪ੍ਰਸੰਨਤਾ ਹੁੰਦੀ ਪ੍ਰਸੰਨਤਾ ਤਾਂ ਹੁਣ ਭੀ ਹੋਵੇਗੀ ਪਰ ਚਿੰਤਾ ਤੇ ਹੈਰਾਨੀ ਨਾਲ ਲਹੂ ਸੁਕਾ ਦੇਣ ਦੇ ਪਿਛੋਂ।

ਇਹ ਕਹਿਕੇ ਇੰਦ੍ਰਦੇਵ ਹੱਸ ਪਿਆ ਤੇ ਸਭਨਾਂ ਦੇ ਮੂੰਹ ਤੇ ਹਾਸਾ ਦਿੱਸਣ ਲੱਗ ਪਿਆ।

ਤੇਜ—(ਮੁਸਕਰਾਉਂਦੇ ਹੋਏ ਦੇਵੀ ਸਿੰਘ ਨੂੰ) ਹੁਣ ਤਾਂ ਆਪ ਨੂੰ ਭੀ ਨਿਸਚਾ ਹੋ ਗਿਆ ਹੋਵੇਗਾ ਕਿ ਆਪਦਾ ਪੁਤ੍ਰ ਤਾਰਾ ਸਿੰਘ ਕਈ ਵਚਿਤ੍ਰ ਭੇਤ ਆਪ ਤੋਂ ਕਿਉਂ ਲੁਕਾਉਂਦਾ ਹੈ ?

ਦੇਵੀ—ਜੀ ਹਾਂ ਸਭ ਮਲੂਮ ਹੋਗਿਆ ਹੈ, ਜਦ ਆਪਣੇ ਆਪ ਨੂੰ ਪ੍ਰਗਟ ਕਰਨ ਤੋਂ ਪਹਿਲਾਂ ਹੀ ਦੋਹਾਂ ਕੁਮਾਰਾਂ ਨੇ ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਆਪਣਾ ਸਾਥੀ ਬਣਾ ਲਿਆ ਸੀ ਤਾਂ ਸਾਨੂੰ ਜਿਨਾ ਹੈਰਾਨ ਕੀਤਾ ਜਾਂਦਾ ਥੋੜਾ ਸੀ।

ਦੇਵੀ ਸਿੰਘ ਦੀ ਗੱਲ ਸੁਣਕ ਫੇਰ ਸਾਰੇ ਹੱਸ ਪਏ।

ਤੇਜ-(ਭੂਤਨਾਥਨੂੰ) ਭੂਤਨਾਥ ! ਅਜ ਤੁਹਾਡੇ ਲਈ ਵਡੀ ਖੁਸ਼ੀ ਦੀ ਗੱਲ ਹੈ ਕਿਉਂਕਿ ਹੋਰ ਗੱਲਾਂ ਦੇ ਨਾਲ ਤੁਹਾਡੀ ਨੇਕ ਤੇ ਸਤਿਵੰਤੀ ਇਸਤ੍ਰੀ ਭੀ ਤੁਹਾਨੂੰ ਮਿਲ ਗਈ ਹੈ ਜਿਸਨੂੰ ਤੁਸੀਂ ਮੋਈ ਹੋਈ ਸਮਝਦੇ ਸੀ ਅਰ ਤੁਹਾਡਾ ਪੁਤ੍ਰ ਹਰਨਾਮ ਸਿੰਘ ਭੀ ਤੁਹਾਡੇ ਪਾਸ ਬੈਠਾ ਹੋਇਆ ਦਿਸਦਾ ਹੈ ਜੋ ਬਹੁਤ ਚਿਰ ਤੋਂ ਗੁੰਮ ਸੀ ਅਰ ਜਿਸਦੇ ਵਾਸਤੇ ਵਿਚਾਰੀ ਕਮਲਾ ਬਹੁਤ ਵਿਆਕੁਲ ਹੋ ਰਹੀ ਸੀ। ਜਦ ਓਹ ਹਰਨਾਮ ਸਿੰਘ ਦਾ ਹਾਲ ਸੁਣੇਗੀ ਤਾਂ ਬਹੁਤ ਪ੍ਰਸੰਨ ਹੋਵੇਗੀ।

ਭੂਤ –ਠੀਕ ਹੈ ਪਰ ਮੈਂ ਹਰਨਾਮ ਸਿੰਘ ਦੇ ਪਾਸ ਇਕ ਸੰਦੂਕੜੀ ਵੇਖਕੇ ਡਰਦਾ ਹਾਂ ਅਰ ਸੋਚਦਾ ਹਾਂ ਕਿ ਕਿਤੇ ਓਹ ਭੀ ਮੇਰੇ ਵਾਸਤੇ ਕੋਈ ਦੁਖ ਦਾਈ ਮਸਾਲਾ ਲੈਕੇ ਨ ਆਯਾ ਹੋਵੇ।

ਇੰਦ੍ਰਦੇਵ-(ਹੱਸਕੇ) ਭੂਤਨਾਥ ਹੁਣ ਤੂੰ ਆਪਣੇ ਮਨ ਨੂੰ ਚਿੰਤਾ ਵਿਚ ਨ ਪਾ ਜੋ ਹੋਣਾ ਸੀ ਸੋ ਹੋ ਗਿਆ ਤੇ ਪੱਕਾ ਮਾਰਾਜ ਦਾ ਏਯਾਰ ਹੋਗਿਆ ਹੈ, ਹੁਣ ਕਿਸੇ ਦੀ ਕੀ ਮਜਾਲ ਹੈ ਕਿ ਤੈਨੂੰ ਕੁਛ ਦੁਖ ਦੇ ਸਕੇ, ਅਤੇ ਮਹਾਰਾਜ ਭੀ ਹੁਣ ਤੇਰੇ ਵਲੋਂ ਕਿਸੇ ਦੀ ਕੋਈ ਚੁਗਲੀ ਨਹੀ ਸੁਣਨਗੇ। ਹਰਨਾਮ ਸਿੰਘ ਤਾਂ ਤੇਰਾ ਪੁਤ੍ਰ ਹੀ ਹੈ ਓਹ ਤੇਰ ਨਾਲ ਕੀ ਬੁਰਿਆਈ ਕਰੇਗਾ।

ਓਸੇ ਵੇਲੇ ਮਹਾਰਾਜ ਸੁਰੇਂਦ੍ਰ ਸਿੰਘ ਨੇ ਜੀਤ ਸਿੰਘ ਵਲ ਦੇਖਕੇ ਕੁਛ ਸੈਨਤ ਕੀਤਾ ਅਰ ਜੀਤ ਸਿੰਘ ਨੇ ਇੰਦ੍ਰਦੇਵ ਨੂੰ ਕਿਹਾ:-ਭੂਤਨਾਥ ਦਾ ਤਾਂ ਨਿਬੇੜਾ ਹੋਗਿਆ ਹੁਣ ਇਸ ਵਲੋਂ ਕੋਈ ਗੱਲ ਮਹਾਰਾਜ ਨਹੀਂ ਸੁਣਨਾ ਚਾਹੁੰਦੇ। ਭੂਤਨਾਥ ਨੇ ਪ੍ਰਤੱਗਯਾ ਕੀਤੀ ਹੈ ਕਿ ਆਪਣੀ ਵਿਥਯਾ ਲਿਖਕੇ ਮਹਾਰਾਜ ਦੇ ਪੇਸ਼ ਕਰੇਗਾ। ਬਾਕੀ ਰਹਿ ਗਏ ਭਰਤ ਸਿੰਘ ਅਰਜਨ ਸਿੰਘ

ਦਲੀਪਸ਼ਾਹ ਤੇ ਕਮਲਾ ਦੀ ਮਾਂ। ਇਨਾਂ ਤੇ ਜੋ ਬਿਪਤਾ ਪਈਆਂ ਹਨ ਓਹ ਮਹਾਰਾਜ ਸੁਣਨਾ ਚਾਹੁੰਦੇ ਹਨ ਪਰ ਹੁਣ ਨਹੀਂ ਕਿਉਂਕਿ ਹੁਣ ਬਹੁਤ ਸਮਾ ਹੋਗਿਆ ਹੈ ਹੁਣ ਮਹਾਰਾਜ ਅਰਾਮ ਕਰਨਗੇ ਹੁਣ ਦਰਬਾਰ ਸਮਾਪਤ ਹੋਵੇਗਾ ਜਿਸ ਕਰਕੇ ਸਭ ਲੋਕ ਆਪਸ ਵਿਚ ਮਿਲਕੇ ਦਿਲ ਦੀ ਮੈਲ ਕੱਢ ਲੈਣਗੇ ਕਿਸੇ ਨੂੰ ਇਕ ਦੂਸਰੇ ਤੋਂ ਕੋਈ ਸੰਗ ਨਹੀਂ ਕਰਨੀ ਚਾਹੀਦੀ।

ਇੰਦ੍ਰਦੇਵ-(ਹੱਥ ਜੋੜਕੇ) ਜੋ ਆਗਿਆ।

ਦਰਬਾਰ ਸਮਾਪਤ ਹੋਯਾ, ਮਹਾਰਾਜ ਇਕ ਕਮਰੇ ਵਿਚ ਆਰਾਮ ਕਰਨ ਲਈ ਚਲੇ ਗਏ, ਫੇਰ ਸਭ ਕੋਈ ਉਠਕੇ ਆਪੋ ਆਪਣੇ ਟਿਕਾਣੇ ਚਲੇ ਗਏ ਜੇਹਾ ਕਿ ਇੰਦ੍ਰਦੇਵ ਨੇ ਪ੍ਰਬੰਧ ਕੀਤਾ ਹੋਯਾ ਸੀ, ਕਈ ਆਦਮੀ ਜੋ ਆਰਾਮ ਕਰਨਾ ਨਹੀਂ ਚਾਹੁੰਦੇ ਸਨ ਬਗੀਚੇ ਵਲ ਚਲੇ ਗਏ।

## ਦੂਸਰਾ ਕਾਂਡ

ਇਕ ਸੋਹਣੇ ਸੁਨੈਹਰੀ ਪਾਵਿਆਂ ਵਾਲੇ ਪਲੰਗ ਤੇ ਲੇਟੇ ਹੋਏ ਮਹਾਰਾਜ ਸੁਰੇਂਦ੍ਰ ਸਿੰਘ ਪਾਨ ਚੱਬ ਰਹੇ ਹਨ, ਏਯਾਰਾਂ ਦੇ ਸਿਰਤਾਜ ਜੀਤ ਸਿੰਘ ਜੀ ਪਲੰਗ ਦੇ ਪਾਸ ਹੀ ਫਰਸ਼ ਤੇ ਬੈਠੇ ਹੋਏ ਹੌਲੀ੨ ਗੱਲਾਂ ਕਰ ਰਹੇ ਹਨ।

ਮਹਾਰਾਜ-ਇੰਦਰਦੇਵ ਦੀ ਇਹ ਥਾਂ ਬੜੀ ਸੁੰਦਰ ਤੇ ਰਮਣੀਕ ਹੈ ਏਥੋਂ ਤਾਂ ਜਾਣ ਨੂੰ ਮਨ ਚਾਹੁੰਦਾ ਹੀ ਨਹੀਂ।

ਜੀਤ-ਠੀਕ ਹੈ, ਇਸ ਅਸਥਾਨ ਦੀ ਤਰਾਂ ਇੰਦ੍ਰਦੇਵ ਦਾ ਵਰਤਾਓ ਭੀ ਮਨ ਪ੍ਰਸੰਨ ਕਰਦਾ ਹੈ, ਪਰ ਮੇਰੀ ਮਰਜੀ ਹੈ ਕਿ ਏਥੋਂ ਬਹੁਤ ਹੀ ਛੇਤੀ ਮੁੜਕੇ ਚਲਣਾ ਚਾਹੀਦਾ ਹੈ।

ਮਹਾਰਾਜ-ਅਸਾਡੀ ਭੀ ਏਹੋ ਸਲਾਹ ਹੈ ਇਨਾਂ ਲੋਕਾਂ ਦੀ

ਜੀਵਨੀ ਤਾਂ ਫੇਰ ਭੀ ਸੁਣ ਲਵਾਂਗੇ। ਇੰਦ੍ਰਜੀਤ ਤੇ ਆਨੰਦ ਦੇ ਵਿਆਹ ਦਾ ਪ੍ਰਬੰਧ ਬਹੁਤ ਛੇਤੀ ਕਰਨਾ ਚ ਹੀਦਾ ਹੈ ਤਾਂ ਕਿ ਕੋਈ ਵਿਘਨ ਨਾ ਪੈ ਜਾਵੇ।

ਜੀਤ—ਜਰੂਰ, ਇਸੇ ਲਈ ਮੈਂ ਕਹਿੰਦਾ ਹਾਂ ਕਿ ਛੇਤੀ ਜਾਣਾ ਚਾਹੀਦਾ ਹੈ, ਭੂਰਤ ਸਿੰਘ ਆਦਿਕ ਦਾ ਹਾਲ ਓਥੇ ਹੀ ਸੁਨ ਲਵਾਂਗੇ, ਜਾਂ ਵਿਆਹ ਦੇ ਪਿਛੋਂ ਇਸਤ੍ਰੀਆਂ ਨੂੰ ਭੀ ਏਥੇ ਹੀ ਲੈ ਆਵਾਂਗੇ ਤਾਂ ਕਿ ਓਹ ਭੀ ਏਥੋਂ ਦਾ ਅ ਨੰਦ ਵੇਖ ਲੈਣ।

ਮਹਾਰਾਜ—ਠੀ ਕ ਗੱਲ ਹੈ ਪਰ ਇਹ ਦਸੋ ਕਿ ਕਮਲਨੀ ਤੇ ਲਾਡਲੀ ਵਲੋਂ ਤੁਸਾਂ ਕੀ ਸੋਚਿਆ ਹੈ ?

ਜੀਤ—ਓਨਾਂ ਵਲੋਂ ਜੋ ਆਪਦੀ ਸੰਮਤੀ ਹੈ ਓਹੋਮੇਰੀ ਸੰਮਤੀ ਹੈ ਕਿਓਨਾਂ ਦੋਹਾਂਦਾਵਿਆਹ ਭੀ ਕੁਮਾਰਾਂਦੇ ਨਾਲਕਰ ਦੇਣਾਚਾਹੀਦ ਹੈ।

ਮਹਾਰਾਜ—ਇਹੋ ਮਰਜ਼ੀ ਹੈ ਨਾ ?

ਜੀਤ—ਜੀ ਹਾਂ ਪਰ ਕਿਸ਼ੋਰੀ ਦੇ ਵਿਆਹ ਦੇ ਪਿਛੋਂ, ਕਿਉਂਕਿ ਕਿਸ਼ੋਰੀ ਇਕ ਰਾਜੇ ਦੀ ਧੀ ਹੈ ਓਸ ਦੀ ਸੰਤਾਨ ਨੂੰ ਗੱਦੀ ਦਾ ਮਾਲਕ ਹੋਣਾ ਚਾਹੀਦਾ ਹੈ ਜੇ ਕਮਲਨੀ ਨਾਲ ਪਹਿਲਾਂ ਵਿਆਹ ਹੋਵੇਗਾ ਤਾਂ ਓਸੇ ਦਾ ਪੁਤਰ ਗੱਦੀ ਦਾ ਮਾਲਕ ਸਮਝਿਆ ਜਾਵੇਗਾ, ਇਸੇ ਲਈ ਮੈਂ ਚਾਹੁੰਦਾ ਹਾਂ ਕਿ ਕਿਸ਼ੋਰੀ ਪਟਰਾਣੀ ਬਣਾਈ ਜਾਵੇ।

ਮਹਾਰਾਜ—ਹਾਂ ਠੀਕ ਹੈ ਏਸੇਤਰਾਂ ਹੋਵੇਗਾ, ਇਸਦੇ ਪਿਛੋਂ ਕਮਲਾ ਦਾ ਵਿਆਹ ਭੈਰੋਂ ਸਿੰਘ ਨਾਲ ਤੇ ਤਾਰਾ ਸਿੰਘ ਦਾ ਵਿਆਹ ਇੰਦ੍ਰਾ ਨਾਲ ਕਰ ਦਿਤਾ ਜਾਵੇਗਾ।

ਜੀਤ—ਜੋ ਆਗਜ੍ਯਾ !

ਮਹਾਰਾਜ—ਹੱਛਾ ਤਾਂ ਹੁਣ ਇਹੋ ਪੱਕੀ ਕਰਨੀ ਚਾਹੀਏ ਕਿ

ਜੀਤ-ਜੀ ਹਾਂ, ਵਾਸਤਵ ਵਿਚ ਸਾਨੂੰ ਏਹੋ ਕਰਨਾ ਪਵੇਗਾ ਕਿਉਂਕਿ ਇਹਨਾਂ ਦੀ ਕਹਾਣੀ ਵਰਗਾ ਜੈਪਾਲ ਆਦਿਕ ਕੈਦੀਆਂ ਨਾਲ ਸੰਬੰਧ ਰਖਦੀ ਹੈ ਇਹਨਾਂ ਲੋਕਾਂ ਦੇ ਕਥਨ ਤੇ ਹੀ ਉਹ ਮੁਕੱਦਮਾਂ ਨਿਰਭਰ ਰਖਦਾ ਹੈ ਅਰ ਇਹੋ ਉਹਨਾਂ ਕੈਦੀਆਂ ਨੂੰ ਨਿਰੁਤ੍ਰ ਕਰਨਗ।

ਮਹਾਰਾਜ-ਨਿਰਸੰਦੇਹ ! ਇਸਦੇ ਬਿਨਾਂ ਕੈਦੀਆਂ ਨੇ ਸਾਨੂੰ ਅਤੇ ਸਾਡੇ ਸਹਾਇਕਾਂ ਨੂੰ ਬਹੁਤ ਦੁਖ ਦਿਤੇ ਹਨ ਅਰ ਦੋਹਾਂ ਕੁਮਾਰਾਂ ਦੇ ਵਿਆਹਾਂ ਵਿਚ ਬੜੇ ੨ ਵਿਘਨ ਪਾਏ ਹਨ ਸੋ ਉਨਾਂ ਦੁਸ਼ਟ ਕੈਦੀਆਂ ਨੂੰ ਕੁਮਾਰਾਂ ਦੇ ਵਿਆਹ ਦਾ ਜਲਸਾ ਭੀ ਵਿਖਾ ਦੇਣਾ ਚਾਹੀਦਾ ਹੈ ਅਰਓਹਆਪਣੀ ਅੱਖੀਂ ਵੇਖਲੈਣਕਿ ਜਿਨਾਂ ਕੰਮਾਂ ਵਿਚ ਓਹ ਵਿਘਨਕਾਰੀ ਹੋ ਰਹੇ ਸਨ ਓਹ ਕਿਸਤਰਾਂ ਖੁਸ਼ੀ ੨ ਹੋ ਰਹੇ ਹਨ,ਇਸਦੇ ਪਿਛੋਂ ਉਹਨਾਂ ਨੂੰ ਦੰਡ ਦੇਣਾ ਚਾਹੀਏ ਸ਼ੋਕ ! ਕਿ ਮਯਾਰਾਣੀ ਅਤੇ ਮਾਧਵੀ ਜਮਾਨੀਆਂ ਵਿਚ ਹੀ ਮਾਰੀਆਂ ਗਈਆਂ ਨਹੀਂ ਤਾਂ ਓਹ ਭੀ ਦੇਖ ਲੈਂਦੀਆਂ ਕਿ............

ਜੀਤ-ਓਹਨਾਂ ਦੇ ਭਾਗਾਂ ਵਿਚ ਹੀ ਏਹੋ ਲਿਖਿਆ ਸੀ।

ਮਹਾਰਾਜ-ਹੱਛਾ ਇਕ ਗੱਲ ਹੋਰ ਸੋਚਣੀ ਚਾਹੀਏ।

ਜੀਤ-ਆਗਯਾ ?

ਮਹਾਰਾਜ-ਭੂਤਨਾਥ ਆਦਿਕਾਂ ਨੂੰ ਸਮਾਂ ਦੇਣਾ ਚਾਹੀਦਾ ਹੈ ਕਿ ਓਹ ਆਪਣੇ ਸਨਬੰਧੀਆਂ ਨੂੰ ਮਿਲਕੇ ਮਨ ਦੇ ਸੰਸੇ ਨਵਿਰਤ ਕਰ ਲੈਣ ਅਸੀ ਤਾਂ ਓਹਨਾਂ ਦਾ ਹਾਲ ਓਥ ਚੱਲਕੇ ਸੁਣਾਂਗੇ।

ਜੀਤ-ਬਹੁਤ ਹੱਛਾ ਕਹਿਕੇ ਉਠਕੇ ਕਮਰੇ ਦੇ ਬਾਹਰ ਚਲੇ ਗਏ।

# ਤੀਸਰਾ ਕਾਂਡ

ਇੰਦ੍ਰਦੇਵ ਦੇ ਸੁਰਗ ਵਰਗੇ ਇਸ ਅਸਥਾਨ ਵਿਚ ਬੈਠਕ ਤੋਂ ਪਰੇ ਹਟਕੇ ਕੁਛ ਦੂਰ ਇਕ ਬੜਾ ਵੱਡਾ ਜਾਮਨੂੰ ਦਾ ਬ੍ਰਿਛ ਹੈ ਜਿਸਦੇ ਚੌਹੀਂ ਪਾਸੀਂ ਵੇਲਾਂ ਚੜ੍ਹਾਕੇ ਇਕ ਸੰਘਣੀ ਝਾੜੀ ਜਾਂ ਗੁਫਾ ਵਾਂਗ ਬਣਾਇਆ ਹੋਯਾ ਹੈ ਪਾਸ ਹੀ ਪਾਣੀ ਦਾ ਸੋਤਾ ਵਗ ਰਿਹਾ ਹੈ। ਇਹ ਥਾਂ ਅਜੇਹਾ ਹੈ ਕਿ ਦੋ ਚਾਰ ਆਦਮੀ ਲੁਕਕੇ ਬੈਠਕੇ ਸਭ ਪਾਸੇ ਦੇ ਆਦਮੀਆਂ ਨੂੰ ਚੰਗੀ ਤਰਾਂ ਦੇਖ ਲੈਣ ਪਰ ਓਹਨਾਂ ਨੂੰ ਕੋਈ ਨਾ ਦੇਖੇ, ਇਸ ਵੇਲੇ ਇਸੇ ਥਾਂ ਤੇ ਅਸੀ ਭੂਤਨਾਥ ਤੇ ਉਸਦੀ ਪਹਿਲੀ ਇਸਤ੍ਰੀ ਸ਼ਾਂਤਾ ਨੂੰ ਬੈਠੀ ਵੇਖਦੇ ਹਾਂ ਜੋ ਗੱਲਾਂ ਕਰ ਰਹੇ ਹਨ, ਇਹ ਦੋਵੇਂ ਚਿਰਾਂ ਦੇ ਵਿਛੜੇ ਹੋਏ ਹਨ ਜੇ ਦੋਹਾਂ ਦੇ ਮਨਾਂ ਵਿਚ ਨਹੀਂ ਤਾਂ ਕਮਲਾ ਦੀ ਮਾਂ ਦੇ ਮਨ ਵਿਚ ਤਾਂ ਉਲਾਂਭਿਆਂ ਦਾ ਖਜ਼ਾਨਾ ਭਰਪੂਰ ਹੈ ਜਿਸਨੂੰ ਹੁਣ ਓਹ ਉਗਲੱਛਣ ਲਈ ਤਿਆਰ ਹੈ, ਪਾਠਕ ਜੀ ਆਓ ਅਸੀ ਕੰਨੇ ਹੋਕੇ ਇਹਨਾਂ ਦੀਆਂ ਗੱਲਾਂ ਸੁਣੀਏ।

ਭੂਤ—*ਸ਼ਾਂਤਾ ! ਅੱਜ ਮੈਂ ਤੈਨੂੰ ਮਿਲਕੇ ਬਹੁਤ ਪ੍ਰਸੰਨ ਹੋਯਾ ਹਾਂ।

ਸ਼ਾਂਤਾ—ਕਿਉਂ ? ਜੋ ਚੀਜ਼ ਕਿਸੇ ਕਾਰਨ ਵੱਸ ਗੁਵਾਚ ਜਾਂਦੀ ਹੈ ਉਸਦੇ ਮਿਲਨ ਤੇ ਪ੍ਰਸੰਨਤਾ ਹੁੰਦੀ ਹੈ ਪਰ ਜੋ ਚੀਜ਼ ਜਾਣ ਬੁਝਕੇ ਸੁਟੀ ਜਾਵੇ ਉਸਦੇ ਮਿਲਣ ਤੇ ਕਾਹਦੀ ਪ੍ਰਸੰਨਤਾ ?

ਭੂਤ—ਜੇ ਕਿਸੇ ਨੂੰ ਕੋਈ ਪੱਥਰ ਦਾ ਟੋਟਾ ਮਿਲ ਜਾਵੇ ਅਰ ਓਹ ਉਸਨੂੰ ਰੱਦੀ ਸਮਝਕੇ ਸੁਟ ਦੇਵੇ ਤੇ ਕੁਛ ਚਿਰ ਪਿਛੋਂ ਉਸਨੂੰ ਪਤਾ ਲੱਗ ਜਾਵੇ ਕਿ ਓਹ ਪੱਥਰ ਵਾਸਤਵ ਵਿਚ ਹੀਰਾ

*ਕਮਲਾ ਦੀ ਮਾਂ ਦਾ ਨਾਉਂ ਸ਼ਾਂਤਾ ਹੈ।

ਸੀ ਤਾਂ ਕੀ ਉਸਨੂੰ ਸੁਟ ਦੇਣ ਦਾ ਦੁਖ ਨਾ ਹੋਵੇਗਾ ? ਜਾਂ ਉਸਨੂੰ ਫੇਰ ਮਿਲ ਪੈਣ ਤੇ ਪ੍ਰਸੰਨਤਾ ਨਾ ਹੋਵੇਗੀ ?

ਸ਼ਾਂਤਾ—ਜੇ ਓਹ ਆਦਮੀ ਜਿਸਨੇ ਹੀਰੇ ਨੂੰ ਪੱਥਰ ਸਮਝਕੇ ਸੁਟ ਦਿਤਾ ਹੈ ਇਹ ਸਮਝਕੇ ਕਿ ਓਹ ਵਾਸਤਵ ਵਿੱਚ ਹੀਰਾ ਸੀ ਉਸਦੀ ਖੋਜ ਕਰੇ, ਜਾਂ ਇਹ ਸੋਚਕੇ ਕਿ ਮੈਂ ਉਸਨੂੰ ਫਲਾਣੀ ਥਾਂ ਸੁਟਿਆ ਸੀ ਓਥੇ ਜਾਕੇ ਜ਼ਰੂਰ ਮਿਲ ਜਾਵੇਗਾ ਉਸਦੇ ਵਲ ਦੌੜੇ ਤਾਂ ਜ਼ਰੂਰ ਸਮਝਿਆ ਜਾਵੇਗਾ ਕਿ ਉਸਨੂੰ ਸੁੱਟ ਦੇਣ ਦਾ ਦੁਖ ਹੁੰਦਾ ਹੈ ਅਰ ਮਿਲ ਜਾਣ ਤੇ ਜ਼ਰੂਰ ਪ੍ਰਸੰਨਤਾ ਹੋਵੇਗੀ। ਐਵੇਂ ਨਹੀਂ।

ਭੂਤ—ਠੀਕ ਹੈ ਪਰ ਓਹ ਆਦਮੀ ਓਸ ਥਾਂ ਜਿਥੇ ਹੀਰੇ ਨੂੰ ਪੱਥਰ ਸਮਝਕੇ ਸੁਟਿਆ ਸੀ ਫੇਰ ਉਸਨੂੰ ਲੱਭਣ ਲਈ ਤਦ ਹੀ ਜਾਵੇਗਾ ਜਦ ਆਪਣਾ ਜਾਣਾ ਸਾਰਥਕ ਸਮਝੇਗਾ, ਪਰ ਜਦ ਉਸਨੂੰ ਇਹ ਨਿਸਚਾ ਹੋ ਜਾਵੇ ਕਿ ਓਥੇ ਜਾਣ ਨਾਲ ਹੀਰੇ ਦੇ ਨਾਲ ਤੂੰ ਭੀ ਨਸ਼ਟ ਹੋ ਜਾਵੇਂਗਾ ਜਾਂ ਤੈਨੂੰ ਮਾਰ ਦਿਤਾ ਜਾਵੇਗਾ ਤਾਂ ਓਹ ਉਸਨੂੰ ਲੱਭਣ ਕਿਉਂ ਜਾਵੇਗਾ ?

ਸ਼ਾਂਤਾ—ਅਜੇਹੀ ਦਸ਼ਾ ਵਿਚ ਓਹ ਆਪਣੇ ਆਪਨੂੰ ਅਜੇਹਾ ਬਣਾ ਦੇਂਦਾ ਹੀ ਕਿਉਂ ਕਿ ਹੀਰੇ ਨੂੰ ਲੱਭਣ ਜੋਗਾ ਨਾ ਰਹੇ ?

ਭੂਤ—ਹਾਂ ਅਜੇਹੀ ਦਸ਼ਾ ਵਿਚ ਉਲਾਂਭਾ ਠੀਕ ਹੈ ਜੇ ਓਹ ਆਪਣੇ ਉਨ੍ਹਾਂ ਵਾਲੇ ਰਸਤੇ ਨੂੰ ਜਿਸ ਨਾਲ ਹੀਰੇ ਤਕ ਪਹੁੰਚ ਸਕਦਾ ਹੈ ਫੇਰ ਸੁਧਾਰਨ ਦਾ ਯਤਨ ਨਾਂ ਕਰਦਾ ਦਿਸੇ।

ਸ਼ਾਂਤਾ—ਠੀਕ ਹੈ, ਜੇ ਓਹ ਹੀਰਾ ਨਾ ਵੇਖਦਾ ਕਿ ਉਸਦਾ ਮਾਲਕ ਵਿਗੜੀ ਹੋਈ ਦਸ਼ਾ ਵਿਚ ਭੀ ਇਕ ਮਾਣਕ ਦੇ ਟੁਕੜੇ ਨੂੰ ਛਾਤੀ ਨਾਲ ਲਾਈ ਫਿਰਦਾ ਹੈ ਜੇ ਓਹ ਚਾਹੁੰਦਾ ਤਾਂ ਉਸ ਹੀਰੇ ਨੂੰ ਭੀ ਉਸੇ ਤਰ੍ਹਾਂ ਰਖ ਸਕਦਾ ਸੀ ਪਰ ਸ਼ੋਕ ਕਿ ਉਸ ਹੀਰੇ

ਨੂੰ ਤਾਂ ਸਚਮੁਚ ਹੀ ਪੱਥਰ ਸਮਝਿਆ ਗਿਆ ਹੈ, ਕੋਈ ਨਹੀਂ ਸੋਚਦਾ ਜੋ ਉਹ ਹੀਰਾ ਹੱਥ ਪੈਰ ਨਾ ਹੋਣ ਤੇ ਭੀ ਆਪਣੇ ਮਾਲਕ ਦੀ ਖੋਜ ਵਿਚ ਚੌਹੀਂ ਪਾਸੀਂ ਮਿੱਟੀ ਛਾਣਦਾ ਫਿਰਦਾ ਹੈ ਜਿਸ ਮਾਲਕ ਨੇ ਉਸਨੂੰ ਪੱਥਰ ਵਾਂਗ ਸੁਟ ਦਿਤਾ ਹੋਵੇ ਅਰ ਜਾਣਦਾ ਹੋਵੇ ਕਿ ਇਸ ਪੱਥਰ ਜਿਸਨੂੰ ਉਹ ਹੁਣ ਹੀਰਾ ਕਹਿ ਰਿਹਾ ਹੈ ਵਾਸਤਵ ਵਿਚ ਦੋ ਕਣੀਆਂ ਚੰਬੜੀਆਂ ਹੋਈਆਂ ਹਨ ਜੋ ਛੋਟੀਆਂ ਹੋਣ ਦੇ ਕਾਰਨ ਸੁਖੈਨ ਹੀ ਮਿੱਟੀ ਵਿਚ ਰਲ ਸਕਦੀਆਂ ਹਨ।

ਭੂਤ--ਪਰੰਤੂ ਪ੍ਰਾਰਬਧ ਭੀ ਕੋਈ ਚੀਜ਼ ਹੈ ਹੋਨਹਾਰ ਭੀ ਕਿਸੇ ਦਾ ਨਾਉਂ ਹੈ।

ਸ਼ਾਂਤਾ-ਇਹ ਹੋਰ ਗੱਲ ਹੈ ਇਹਨਾਂ ਦਾ ਨਾਉਂ ਲੈਣਾ ਵਾਸਤਵ ਵਿਚ ਨਿਰਤ੍ਰ ਹੋਣਾ ਹੈ ਤੇ ਹੁੰਦੀ ਚਰਚਾ ਨੂੰ ਜਾਣ ਬੁਝਕੇ ਬੰਦ ਕਰਨਾ ਹੀ ਨਹੀਂ ਸਗੋਂ ਉਦਜੋਗ ਵਰਗੀ ਅਮੋਲਕ ਪਦਾਰਥ ਵਲੋਂ ਮੂੰਹ ਫੇਰ ਲੈਣਾ ਹੈ। ਹੱਛਾ ਜਾਣ ਦੇਵੋ ਮੇਰੀ ਭੀ ਇਹ ਇੱਛਾ ਨਹੀਂ ਕਿ ਆਪਨੂੰ ਹਰਾ ਦੇਣ ਦੀ ਇੱਛਾ ਨਾਲ ਚਰਚਾ ਕਰਦੀ ਜਾਵਾਂ। ਇਹ ਤਾਂ ਐਵੇਂ ਗੱਲਾਂ ਗੱਲਾਂ ਵਿਚ ਕੁਛ ਕਹਿਣ ਦਾ ਸਮਾਂ ਮਿਲ ਗਿਆ ਹੈ ਜਿਸ ਨਾਲ ਛਾਤੀ ਤੇ ਪੱਥਰ ਰਖਕੇ ਮਨ ਦਾ ਉਬਾਲ ਕੱਢ ਲਿਆ ਹੈ ਨਹੀਂ ਤਾਂ ਇਸਦੀ ਲੋੜ ਹੀ ਕੀ ਸੀ।

ਭੂਤਨਾਥ--ਮੈਂ ਅਪਰਾਧੀ ਹਾਂ ਅਰ ਬੇਸ਼ਕ ਅਪਰਾਧੀ ਹਾਂ ਪਰੰਤੂ ਇਹ ਭੀ ਤਾਂ ਆਸ਼ਾ ਨਹੀਂ ਸੀ ਕਿ ਪ੍ਰਮਾਤਮਾਂ ਦੀ ਕ੍ਰਿਪਾ ਨਾਲ ਤੂੰ ਜੀਊਂਦੀ ਜਾਗਦੀ ਮਿਲ ਪਵੇਂਗੀ।

ਸ਼ਾਂਤਾ-ਜੇ ਇਹੋ ਆਸ਼ਾ ਹੁੰਦੀ ਤਾਂ ਆਪਣੇ ਸੁਰਗਵਾਸ ਹੋਣ ਦੀ ਖਬਰ ਮੈਂ ਦੁਖਯਾਰੀ ਦੇ ਕੰਨਾਂ ਤੱਕ ਕਿਉਂ ਪੁਚਾਨ ਦਾ ਜਤਨ ਕਰਦੇ ? ਅਤੇ...........

ਭੂਤ--ਬਸ ਬਸ ਬਸ ਬਸ। ਹੋਰ ਕੁਛ ਨਾ ਕਹੋ ਏਹੋ ਜੇਹੀਆਂ

ਗੱਲਾਂ ਛੱਡ ਦੇਵ ਮੇਰੇ ਤੇ ਕ੍ਰਿਪਾ ਕਰ, ਕਿਉਂਕਿ ਅੱਜ ਬੜੇ ਭਾਗਾਂ ਨਾਲ ਮੈਨੂੰ ਖੁਸ਼ੀ ਦਾ ਦਿਨ ਮਿਲਿਆ ਹੈ ਉਸਨੂੰ ਸਾੜਵੀਆਂ ਗੱਲਾਂ ਸੁਣਾਕੇ ਸੁਣ ਨਾ ਬਨਾ ਅਰ ਇਹ ਦੱਸ ਕਿ ਤੂੰ ਏਤਨਾ ਚਿਰ ਕਿਥ ਲੁਕੀ ਹੋਈ ਸੀ ਅਰ ਆਪਣੀ ਧੀ ਕਮਲਾ ਨੂੰ ਧੋਖਾ ਦੇਕੇ ਕਿਸਤਰਾਂ ਚਲੀ ਗਈ ਜੋ ਓਹ ਅੱਜ ਤੱਕ ਤੈਨੂੰ ਮੋਈ ਹੋਈ ਸਮਝਦੀ ਹੈ।

ਇਸ ਵੇਲੇ ਸ਼ਾਂਤਾ ਨੇ ਨਕਾਬ ਨਹੀਂ ਪਾਈ ਹੋਈ ਸੀ ਭਾਵੇਂ ਓਹ ਦੁਖਾਂ ਦੀ ਮਾਰੀ ਹੋਈ ਲਿੱਸੀ ਹੋਈ ਹੋਈ ਸੀ ਤੇ ਉਸਦੇ ਸਰੀਰ ਵਿਚ ਲਹੂ ਦਾ ਨਾਉਂ ਤੱਕ ਨਹੀਂ ਰਿਹਾ ਸੀ ਪਰ ਅੱਜ ਦੀ ਖੁਸ਼ੀ ਨੇ ਫੇਰ ਓਸਦੇ ਚੇਹਰੇ ਤੇ ਕੁਛ ਰੌਣਕ ਲੈ ਆਂਦੀ ਸੀ ਜਿਸ ਕਰਕੇ ਓਹ ਵੱਡੀ ਉਮਰ ਦੀ ਤੇ ਕੁਸੋਹਣੀ ਨਹੀਂ ਆਖੀ ਜਾ ਸੱਕਦੀ ਸੀ, ਹਜਾਰ ਗਈ ਗੁਜਰੀ ਹੋਣ ਤੇ ਭੀ ਓਹ ਰਾਮਦੇਈ (ਭੂਤਨਾਥ ਦੀ ਦੂਸਰੀ ਵਹੁਟੀ) ਪਾਸੋਂ ਚੰਗੀ ਮਲੂਮ ਹੁੰਦੀ ਸੀ ਅਰ ਇਸ ਗੱਲ ਨੂੰ ਭੂਤਨਾਥ ਭੀ ਬੜੇ ਧਿਆਨ ਨਾਲ ਦੇਖ ਰਿਹਾ ਸੀ। ਭੂਤਨਾਥ ਦੀ ਗੱਲ ਸੁਣਕੇ ਸ਼ਾਂਤਾ ਨੇ ਆਪਣੀਆਂ ਅੱਥਰੂਆਂ ਨਾਲ ਭਰੀਆਂ ਹੋਈਆਂ ਅੱਖਾਂ ਕਪੜੇ ਨਾਲ ਪੂੰਝਕੇ ਲੰਮਾ ਹਾਉਕਾ ਭਰਕੇ ਕਿਹਾ:--ਮੈਂ ਰਣਧੀਰ ਸਿੰਘ ਜੀ ਦੇ ਘਰੋਂ ਕਦੀ ਨਾ ਨੱਸਦੀ ਜੇ ਮੈਂ ਆਪਣਾ ਮੂੰਹ ਕਿਸੇ ਨੂੰ ਦਿਖਾਉਣ ਦੇ ਯੋਗ ਸਮਝਦੀ ਪਰ ਸ਼ੋਕ ਕਿ ਆਪਦੇ ਭਰਾ ਨੇ ਇਹ ਗੱਲ ਚੰਗੀਤਰਾਂ ਪ੍ਰਸਿੱਧ ਕਰ ਦਿੱਤੀ ਕਿ ਆਪਣੇ ਵੈਰੀਆਂ (ਅਰਥਾਤ ਆਪ) ਦਾ ਦੇਹਾਂਤ ਹੋ ਗਿਆ ਹੈ, ਭਾਵੇਂ ਉਸਨੇ ਇਸਦੇ ਬਹੁਤ ਸਾਰੇ ਪ੍ਰਮਾਨ ਦਿਤੇ ਪਰ ਮੈਨੂੰ ਨਿਸਚਾ ਨਾ ਹੋਇਆ। ਪਰ ਫੇਰ ਭੀ ਮੈਂ ਇਸੇ ਗਮ ਵਿਚ ਬੀਮਾਰ ਹੋਗਈ ਤੇ ਮੇਰੀ ਬੀਮਾਰੀ ਵਧਦੀ ਹੀ ਗਈ. ਓਦੋਂ ਹੀ ਮੇਰੀ ਮਾਸੀ ਦੀ ਧੀ ਭੈਣ ਦਲੀਪ ਸ਼ਾਹ ਦੀ ਵਹੁਟੀ ਮੈਨੂੰ ਮਿਲਣ

ਆਈ ਮੈਂ ਆਪਣੇ ਮਨ ਦਾ ਹਾਲ ਤੇ ਬੀਮਾਰੀ ਸਭ ਦੱਸੀ ਅਰ ਇਹ ਭੀ ਕਿਹਾ ਕਿ ਜਿਸਤਰਾਂ ਮੇਰ ਪਤੀ ਨ ਜੀਊਂਦੇ ਜਾਗਦੇ ਹੋਕੇ ਆਪਨੂੰ ਮੋਯਾ ਹੋਯਾ ਪ੍ਰਗਟ ਕੀਤਾ ਹੈ ਇਸੇਤਰਾਂ ਤੂੰ ਭੀ ਕਿਤੇ ਮੈਨੂੰ ਲੁਕਾਕਮਰ ਗਈ ਪ੍ਰਗਟ ਕਰਾਜੇ ਅ ਹਾਹੋਇਆਤੇ ਮੈਂ ਆਪਣੇ ਪਤੀ ਨੂੰ ਢੂੰਡ ਸਕਾਂਗੀ। ਉਸਨੇ ਮੇਰੀ ਗੱਲ ਮੰਨ ਲਈ ਅਰ ਲੋਕਾਂ ਨੂੰ ਕਿਹਾ ਕਿ ਮੇਰੇ ਘਰ ਸੁਥਰੀ ਹਵਾ ਦਾ ਪ੍ਰਬੰਧ ਹੈ ਉਥੋਂ ਦਾ ਪਾਣੀ ਭੀ ਚੰਗਾ ਹੈ ਓਥੇ ਸ਼ਾਂਤਾ ਨੂੰ ਛੇਤੀ ਆਰਾਮ ਆ ਜਾਵਗਾ ਫੇਰ ਮੈਨੂੰ ਆਪਣੇ ਘਰ ਲੈ ਜਾਣ ਦਾ ਪ੍ਰਬੰਧ ਕੀਤਾ ਤੇ ਰਣਧੀਰ ਸਿੰਘ ਜੀ ਪਾਸੋਂ ਭੀ ਆਗਯਾ ਲੈ ਲਈ। ਮੈਂ ਦੋ ਤਿੰਨ ਦਿਨ ਤਕ ਆਪਣੀ ਧੀ ਕਮਲਾ ਨੂੰ ਕੁਛ ਸਮਝਾਉਂਦੀ ਰਹੀ ਫੇਰ ਉਸਨੂੰ ਕਿਸ਼ੋਰੀ ਦੇ ਸਪੁਰਦ ਕਰਕੇ ਆਪਣੇ ਕੁਛੜ ਵਾਲੇ ਮੁੰਡੇ ਨੂੰ ਨਾਲ ਲੈਕੇ ਤੁਰ ਪਈ ਤੇ ਦਲੀਪ ਸ਼ਾਹ ਦੇ ਘਰ ਪਹੁੰਚੀ ਹੌਲੀ ੨ ਮੈਨੂੰ ਆਰਾਮ ਹੋਗਿਆ। ਥੋੜੇ ਹੀ ਚਿਰ ਪਿਛੋਂ ਉਸ ਭਯਾਨਕ ਹਨੇਰੀ ਵਾਲੀ ਰਾਤ ਨੂੰ ਆਪ ਦਲੀਪ ਸ਼ਾਹ ਦੇ ਘਰ ਪਹੁੰਚੇ। ਪਰ ਹਾਇ ਉਸ ਵੇਲੇ ਆਪਦੀ ਦਸ਼ਾ ਪਾਗਲਾਂ ਵਾਂਗ ਹੋ ਰਹੀ ਸੀ ਅਰ ਆਪ ਨੇ ਧੋਖੇ ਵਿਚ ਆਪਣੇ ਪਿਆਰੇ ਪੁਤ੍ਰ ਨੂੰ ਜਿਸਨੂੰ ਮੈਂ ਨਾਲ ਲੈਗਈ ਹੋਈ ਸੀ ਘਾਤ ਕਰ ਦਿਤਾ।

ਇਹ ਕਹਿੰਦਿਆਂ ੨ ਸ਼ਾਂਤਾ ਦਾ ਮਨ ਭਰ ਆਇਆ ਅਰ ਓਹ ਰੋਣ ਲਗ ਪਈ, ਭੂਤਨਾਥ ਦਾ ਭੀ ਭੈੜਾ ਹਾਲ ਸੀ ਅਰ ਓਹ ਇਸਤੋਂ ਅਗੇ ਹਾਲ ਨਹੀਂ ਸੁਣਨਾ ਚਾਹੁੰਦਾ ਸੀ ਇਸ ਲਈ ਬੋਲਿਆ:—"ਬੱਸ ਬੱਸ ਖਿਮਾਂ ਕਰੋ ਹੁਣ ਇਹ ਗੱਲ ਛੱਡ ਦੇਵੋ" ਫੇਰ ਆਪਣੀ ਵਹੁਟੀ ਦੇ ਪੈਰਾਂ ਤੇ ਡਿੱਗਣ ਹੀ ਲਗਾ ਸੀ ਕਿ ਸ਼ਾਂਤਾ ਨੇ ਉਸਦਾ ਸਿਰ ਫੜ ਲਿਆ ਅਰ ਕਿਹਾ ਹੈਂ! ਹੈਂ!! ਇਹ ਕੀ ਕਰਦੇ ਹੋ? ਕਿਉਂ ਮੇਰੇ ਸਿਰ ਪਾਪ ਚੜ੍ਹਾਉਂਦੇ ਹੋ?

ਮੈਂ ਚੰਗੀ ਤਰਾਂ ਜਾਣਦੀ ਹਾਂ ਕਿ ਆਪ ਨੇ ਉਸਨੂੰ ਨਹੀਂ ਪਛਾਣਿਆਂ ਪਰ ਇਹ ਜ਼ਰੂਰ ਜਾਣਦੇ ਸੀ ਕਿ ਇਹ ਦਲੀਪ ਸ਼ਾਹ ਦਾ ਪੁੱਤ੍ਰ ਹੈ ਪਰੰਤੂ ਫੇਰ ਭੀ ਆਪਨੂੰ ਅਜੇਹਾ ਨਹੀਂ ਕਰਨਾ ਚਾਹੀਦਾ ਸੀ। ਅੱਛਾ ਹੁਣ ਮੈਂ ਇਹ ਗੱਲ ਛੱਡ ਦੇਂਦੀ ਹਾਂ।

ਇਹ ਕਹਿਕੇ ਸ਼ਾਂਤਾ ਨੇ ਆਪਣੇ ਅੱਥਰੂ ਪੂੰਝ ਫੇਰ ਆਖਣ ਲੱਗੀ:—"ਚਿੰਤਾ ਤੇ ਦੁਖ ਨਾਲ ਮੈਂ ਫੇਰ ਬੀਮਾਰ ਹੋਗਈ ਪਰੰਤੂ ਕੇਵਲ ਆਪਦੇ ਮਿਲਨ ਦੀ ਆਸ਼ਾ ਨੇ ਮੈਨੂੰ ਫੇਰ ਹਰਿਆ ਕਰ ਦਿਤਾ ਉਹ ਆਸ਼ਾ ਕੇਵਲ ਇਹੋ ਸੀ ਕਿ ਇਕ ਵਾਰੀ ਆਪਨੂੰ ਮਿਲਕੇ ਸਿਧੇ ਰਾਹ ਪਾਵਾਂ। ਪਰੰਤੂ ਦੁਖ ਇਹ ਸੀ ਕਿ ਇਸ ਗੱਲ ਨੇ ਦਲੀਪ ਸ਼ਾਹ ਨੂੰ ਆਪਦਾ ਵੈਰੀ ਬਣਾ ਦਿਤਾ ਸੀ ਆਪਨੇ ਭੀ ਤਾਂ ਦਲੀਪ ਸ਼ਾਹ ਨੂੰ ਚੋੜ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਸੀ ਏਥੋਂ ਤਕ ਕਿ ਅੰਤ ਨੂੰ ਉਹ ਦਰੋਗੇ ਦੇ ਕਾਬੂ ਆ ਹੀ ਗਿਆ।

ਭੂਤ—(ਹਾਉਕਾ ਭਰਕੇ) ਮੈਂ ਇਹ ਸਭ ਸੁਣ ਚੁਕਾ ਹਾਂ ਤੂੰ ਆਪਣਾ ਹਾਲ ਸੁਣਾ।

ਸ਼ਾਂਤਾ—ਨਹੀਂ ਨਹੀਂ ਮੈਂ ਆਪਣਾ ਹਾਲ ਸੁਣਾ ਰਹੀ ਹਾਂ ਅੱਛਾ ਸੰਛੇਪ ਹੀ ਸੁਣੋ:—

"ਇਸ ਗੱਲ ਦੇ ਪਿਛੋਂ ਮੇਰੀ ਮਰਜ਼ੀ ਅਨੁਸਾਰ ਦਲੀਪ ਸ਼ਾਹ ਨੇ ਮੇਰਾ ਤੇ ਬੱਚੇ ਦਾ ਮਰ ਜਾਣਾ ਪ੍ਰਸਿੱਧ ਕੀਤਾ ਜਿਸਨੂੰ ਸੁਣਕੇ ਹਰਨਾਮ ਸਿੰਘ ਤੇ ਕਮਲਾ ਨੂੰ ਭੀ ਮੇਰੇ ਵਲੋਂ ਨਿਸਚਿੰਤਤਾ ਹੋਗਈ। ਜਦ ਦਲੀਪ ਸ਼ਾਹ ਆਪ ਹੀ ਦਰੋਗੇ ਦੇ ਕਾਬੂ ਆਗਿਆ ਤਦ ਮੈਂ ਬਹੁਤ ਵ੍ਯਾਕੁਲ ਹੋਈ ਜੋ ਹੁਣ ਕੀ ਕਰਨਾ ਚਾਹੀਦਾ ਹੈ। ਉਸਵੇਲੇ ਘਰ ਵਿਚ ਇਕ ਮੈਂ, ਦਲੀਪ ਸ਼ਾਹ ਦੀ ਇਸਤ੍ਰੀ ਤੇ ਉਸਦਾ ਬੱਚਾ ਤਿੰਨੇ ਹੀ ਰਹਿ ਗਏ ਸੀ। ਦਲੀਪ ਸ਼ਾਹ ਦੀ ਇਸਤ੍ਰੀ ਨੂੰ ਮੈਂ ਧੀਰਜ ਦਿਤੀ ਕਿ ਤੂੰ ਘਬਰਾ ਨਾਂ, ਮੈਂ ਤੇਰੇ ਨਾਲ

ਰਹਾਂਗੀ ਅਰ ਜਿਥੋਂ ਤਕ ਹੋਸਕੇਗਾ ਦਲੀਪ ਸ਼ਾਹ ਨੂੰ ਢੂੰਡਣ ਦਾ ਯਤਨ ਕਰਾਂਗੀ, ਹੁਣ ਸਾਨੂੰ ਇਹ ਘਰ ਛੱਡ ਦੇਣਾ ਚਾਹੀਦਾ ਹੈ ਅਰ ਕਿਤੇ ਅਜੇਹੀ ਥਾਂ ਲੁਕਣਾ ਚਾਹੀਦਾ ਹੈ ਜਿਥੇ ਵੈਰੀਆਂ ਨੂੰ ਸਾਡਾ ਪਤਾ ਨਾ ਲਗੇ"। ਛੇਕੜ ਇਸੇਤਰਾਂ ਕੀਤਾ। ਜੋ ਕੁਛ ਰਾਸ ਪੂੰਜੀ ਸੀ ਉਹ ਲੈਕੇ ਅਸੀ ਤੁਰ ਪਈਆਂ ਅਰ ਕਾਂਸ਼ੀ ਜੀ ਪਹੁੰਚਕੇ ਇਕ ਹਨੇਰੀ ਗਲੀ ਵਿਚ ਭੈੜਾ ਜੇਹਾ ਮਕਾਨ ਲੈਕੇ ਰਹਿਣ ਲਗ ਪਈਆਂ ਪਰੰਤੂ ਇਸ ਗੱਲ ਦੀ ਟੋਹ ਰਖਦੀਆਂ ਸੀ ਕਿ ਦਲੀਪ ਸ਼ਾਹ ਕਿਥੇ ਹੈ, ਜਾਂ ਉਹ ਛੁਟਣ ਤੋਂ ਪਿਛੋਂ ਘਰ ਜਾਕੇ ਸਾਨੂੰ ਢੂੰਡਦਾ ਹੈ ਕਿ ਨਹੀਂ। ਏਹੋ ਗੱਲਾਂ ਸੋਚਕੇ ਮੈਂ ਕਈ ਵਾਰ ਸੂਰਤ ਬਦਲਕੇ ਘਰੋਂ ਨਿਕਲੀ ਅਰ ਏਧਰ ਓਧਰ ਫਿਰਦੀ ਰਹੀ, ਸੰਜੋਗ ਨਾਲ ਇਹ ਗੱਲ ਮੇਰੇ ਮਨ ਵਿਚ ਆਈ ਕਿ ਕਿਸੇਤਰਾਂ ਆਪਣੇ ਪੁੱਤ੍ਰ ਹਰਨਾਮ ਸਿੰਘ ਨੂੰ ਮਿਲਕੇ ਉਸਨੂੰ ਆਪਣਾ ਸਾਥੀ ਬਨਾਉਣਾ ਚਾਹੀਦਾ ਹੈ। ਈਸ਼੍ਵਰ ਨੇ ਮੇਰੀ ਇਹ ਮੁਰਾਦ ਪੂਰੀ ਕੀਤੀ। ਜਦ ਮਾਧਵੀ ਇੰਦ੍ਰਜੀਤ ਸਿੰਘ ਨੂੰ ਫਸਾਕੇ ਲੈਗਈ ਅਰ ਉਸਦੇਪਿਛੋਂ ਕਿਸ਼ੋਰੀਤੇਭੀਹੱਥਫੇਰ ਗਿਆ ਤਦ ਕਮਲਾਤੇਹਰਨਾਮ ਸਿੰਘ ਦੋਵੇਂ ਕਿਸ਼ੋਰੀ ਦੀ ਖੋਜ ਵਿਚ ਨਿਕਲੇ ਤੇ ਇਕ ਦੂਸਰੇ ਤੋਂ ਵਿਛੜ ਗਏ, ਕਿਸ਼ੋਰੀ ਦੀ ਖੋਜ ਵਿਚ ਹਰਨਾਮ ਸਿੰਘ ਕਾਂਸ਼ੀ ਦੀਆਂ ਗਲੀਆਂ ਵਿਚ ਫਿਰ ਰਿਹਾ ਸੀ ਜਦ ਉਹ ਮੇਰੀ ਨਜ਼ਰ ਪੈ ਗਿਆ, ਮੈਂ ਉਸਨੂੰ ਸੈਨਤ ਨਾਲ ਪਾਸ ਸੱਦਕੇ ਆਪਣਾ ਪਤਾ ਦਸਿਆ, ਉਸਨੂੰ ਮੇਰੇ ਮਿਲਨ ਨਾਲ ਜਿਤਨੀ ਪ੍ਰਸੰਨਤਾ ਹੋਈ ਉਹ ਮੈਂ ਦੱਸ ਨਹੀਂ ਸਕਦੀ। ਉਸਨੂੰ ਮੈਂ ਆਪਣੇ ਘਰ ਲੈ ਆਈ ਅਰ ਸਾਰਾ ਹਾਲ ਸੁਣਾਕੇ ਆਪਣੇ ਮਨ ਦੀ ਮਣਸ਼ਾ ਭੀ ਦਸੀ ਜਿਸਨੂੰ ਉਸਨੇ ਪ੍ਰਵਾਨ ਕੀਤਾ, ਉਸਵੇਲੇ ਮੈਂ ਚਾਹੁੰਦੀ ਤਾਂ ਕਮਲਾ ਨੂੰ ਭੀ ਆਪਣੇ ਪਾਸ ਸੱਦ ਲੈਂਦੀ ਪਰ ਨਹੀਂ, ਮੈਂ ਉਸਨੂੰ ਕਿਸ਼ੋਰੀ

ਦੀ ਸਹਾਇਤਾ ਲਈ ਛੱਡ ਦਿਤਾ। ਕਿਉਂਕਿ ਮੈਂ ਕਿਸ਼ੋਰੀ ਦਾ ਲੂਣ ਖਾਧਾ ਹੋਯਾ ਭੁਲ ਨਹੀਂ ਸਕਦਾ। ਸੋ ਮੈਂ ਹਰਨਾਮ ਸਿੰਘ ਨੂੰ ਹੀ ਆਪਣੇ ਪਾਸ ਰਖਿਆ ਤੇ ਉਸਨੂੰ ਆਪਦੇ ਤੇ ਦਲੀਪ ਸ਼ਾਹ ਦੇ ਲੱਭਣ ਦਾ ਭਾਰ ਸੌਂਪਕੇ ਆਪ ਚੁਪ ਚਾਪ ਘਰ ਬੈਠ ਰਹੀ, ਬਹੁਤ ਚਿਰ ਤਕ ਹਰਨਾਮ ਸਿੰਘ ਇੱਧਰ ਉਧਰ ਮਾਰਿਆ ੨ ਫਿਰਦਾ ਤੇ ਕਈ ਪ੍ਰਕਾਰ ਦੀਆਂ ਖਬਰਾਂ ਮੈਨੂੰ ਪੁਚਾਉਂਦਾ ਰਿਹਾ। ਜਦ ਆਪ ਕਮਲਨੀ ਦੇ ਸਾਥੀ ਬਣਕੇ ਉਸਦੇ ਕੰਮ ਲਈ ਚੌਹੀਂ ਪਾਸੀਂ ਫਿਰਨ ਲਗੇ ਤਾਂ ਉਸਨੇ ਆਪਨੂੰ ਪਛਾਣਕੇ ਇਸ ਗੱਲ ਦੀ ਖਬਰ ਮੈਨੂੰ ਦਿਤੀ। ਥੋੜੇ ਹੀ ਚਿਰ ਪਿਛੋਂ ਉਸੇ ਦੀ ਜ਼ਬਾਨੀ ਮਲੂਮ ਹੋਯਾ ਕਿ "ਹੁਣ ਆਪ ਨੇਕਨਾਮ ਹੋਕੇ ਪ੍ਰਗਟ ਹੋਣਾ ਚਾਹੁੰਦੇ ਹੋ"। ਇਹ ਸੁਣਕੇ ਮੈਨੂੰ ਬੜੀ ਪਸੰਨਤਾ ਹੋਈ ਮੈਂ ਹਰਨਾਮ ਸਿੰਘ ਨੂੰ ਆਖਯਾ ਕਿ ਤੂੰ ਕਿਸੇ ਤਰਾਂ ਰਾਜਾ ਬੀਰੇਂਦ੍ਰ ਸਿੰਘ ਦੇ ਕਿਸੇ ਐਯਾਰ ਦਾ ਸ਼ਾਗਿਰਦ ਬਣ ਜਾਹ। ਓਹ ਤਾਰਾ ਸਿੰਘ ਨੂੰ ਮਿਲਿਆ ਅਰ ਉਸਦਾ ਪਯਾਰਾ ਸ਼ਾਗਿਰਦ ਤੇ ਥੋੜੇ ਹੀ ਚਿਰ ਵਿਚ ਪੱਕਾ ਮਿਤ੍ਰ ਬਣ ਗਿਆ। ਤਦ ਉਸਨੇ ਆਪਣਾ ਸੱਚਾ ੨ ਹਾਲ ਤਾਰਾ ਸਿੰਘ ਨੂੰ ਸੁਣਾਇਆ। ਤਾਰਾ ਸਿੰਘ ਨੇ ਭੀ ਉਸਤੇ ਬੜੀ ਦਇਆ ਕੀਤੀ ਅਰ ਉਸਦੀ ਇੱਛਾ ਅਨੁਸਾਰ ਉਸਦੇ ਭੇਤ ਨੂੰ ਲੁਕਾਇਆ। ਤਦ ਤੋਂ ਹਰਨਾਮ ਸਿੰਘ ਭੇਸ ਬਦਲਕੇ ਤਾਰਾ ਸਿੰਘ ਦਾ ਕੰਮ ਕਰਦਾ ਰਿਹਾ ਤੇ ਮੈਨੂੰ ਭੀ ਆਪਦੀ ਪੂਰੀ ੨ ਖਬਰ ਮਿਲਦੀ ਰਹੀ, ਆਪਨੂੰ ਸ਼ਾਇਦ ਇਸ ਗੱਲ ਦੀ ਖਬਰ ਨਹੀਂ ਹੋਵੇਗੀ ਕਿ ਤਾਰਾ ਸਿੰਘ ਦੀ ਮਾਂ ਚੰਪਾ ਮੇਰੀ ਭੈਣ ਹੈ, ਓਹ ਮੇਰੇ ਮਾਮੇ ਦੀ ਧੀ ਹੈ। ਸੋ ਜਦ ਤਾਰਾ ਸਿੰਘ ਦੇ ਮੂੰਹੋਂ ਚੰਪਾ ਨੇ ਹਰਨਾਮ ਸਿੰਘ ਦਾ ਹਾਲ ਸੁਣਿਆਂ ਤੇ ਉਸਨੂੰ ਪਤਾ ਲਗਾ ਕਿ ਸਾਕਾਂ ਵਿਚ ਇਹ ਮੇਰਾ ਭਣੇਵਾਂ ਹੈ ਤਦ ਉਸਨੇ ਭੀ ਇਸਤੇ ਦਇਆ ਪਰਗਟ ਕੀਤੀ ਅਰ

ਓਹ ਸਦਾ ਇਸਨੂੰ ਪੁਤ੍ਰ ਵਾਂਗ ਸਮਝਦੀ ਰਹੀ।

ਜਮਾਨੀਆਂ ਦੇ ਤਲਿਸਮ ਨੂੰ ਖੋਹਲਕੇ ਜਦ ਦੋਵੇਂ ਕੁਮਾਰ ਕੈਦੀਆਂ ਨੂੰ ਨਾਲ ਲੈਕੇ ਖੋਹ ਵਾਲੇ ਤਲਿਸਮੀ ਬੰਗਲੇ ਵਿਚ ਪਹੁੰਚੇ ਤਾਂ ਓਹਨਾਂ ਨੇ ਭੈਰੋਂ ਸਿੰਘ ਤੇ ਤਾਰਾ ਸਿੰਘ ਨੂੰ ਆਪਣੇ ਪਾਸ ਸੱਦ ਲਿਆ ਅਰ ਤਲਿਸਮ ਦਾ ਪੂਰਾ ੨ ਹਾਲ ਸਮਝਾਕੇ ਉਨਾਂ ਨੂੰ ਆਪਣੇ ਪਾਸ ਹੀ ਰਖਿਆ। ਦਲੀਪ ਸ਼ਾਹ ਦਾ ਹਾਲ ਭੀ ਤਾਰਾ ਸਿੰਘ ਨੂੰ ਮਲੂਮ ਹੋਇਆ, ਤਾਰਾ ਸਿੰਘ ਨੇ ਉਸਨੂੰ ਦਸਿਆ ਕਿ ਤੇਰੇ ਬਾਲ ਬਚੇ ਰਾਜੀ ਖੁਸ਼ੀ ਹਨ ਨਾਲ ਹੀ ਮੇਰਾ ਹਾਲ ਭੀ ਦਲੀਪ ਸ਼ਾਹ ਨੂੰ ਮਲੂਮ ਹੋਇਆ। ਓਸ ਵੇਲੇ ਤਾਰਾ ਸਿੰਘ ਕੁਮਾਰਾਂ ਦੀ ਆਗਯਾ ਨਾਲ ਹਰਨਾਮ ਸਿੰਘ ਨੂੰ ਬੰਗਲੇ ਵਿਚ ਲੈ ਗਿਆ ਅਰ ਦਲੀਪ ਸ਼ਾਹ ਨੂੰ ਮਿਲਾਯਾ। ਹਰਨਾਮ ਸਿੰਘ ਨੂੰ ਨਾਲ ਲੈਕੇ ਦਲੀਪ ਸ਼ਾਹ ਕਾਂਸ਼ੀ ਗਿਆ ਤੇ ਮੈਨੂੰ ਅਤੇ ਆਪਣੀ ਇਸਤ੍ਰੀ ਤੇ ਪੁਤ੍ਰ ਨੂੰ ਨਾਲ ਲੈਕੇ ਕੁਮਾਰਾਂ ਪਾਸ ਆਇਆ। ਪਰ ਜਦ ਚੰਪਾ ਨੇ ਇਹ ਗੱਲ ਸੁਣੀ ਤਾਂ ਓਹ ਮੈਨੂੰ ਮਿਲਣ ਲਈ ਤਾਰਾ ਸਿੰਘ ਦੇ ਨਾਲ ਉਸ ਬੰਗਲੇ ਵਿਚ ਆਈ।

ਭੂਤ—ਜਦ ਦੋਵੇਂ ਕੁਮਾਰ ਭੈਰੋਂ ਸਿੰਘ ਤਾਰਾ ਸਿੰਘ ਨੂੰ ਤਲਿਸਮ ਵਿਚ ਲੈਗਏ ਤਾਂ ਇਸਦੇ ਪਿਛੋਂ ਤਾਂ ਤਾਰਾ ਸਿੰਘ ਓਥੇ ਨਹੀਂ ਗਿਆ?

ਸ਼ਾਂਤਾ—ਜੀ ਉਸਤੋਂ ਪਹਿਲਾਂ ਭੀ ਓਹ ਦੋਵੇਂ ਏਥੇ ਆਉਂਦੇ ਜਾਂਦੇ ਰਹੇ ਹਨ ਪਰ ਉਸ ਦਿਨ ਤਾਂ ਪ੍ਰਗਟ ਰੂਪ ਨਾਲ ਆਏ ਸੀ ਕੀ ਆਪ ਅਜੇ ਤਕ ਨਹੀਂ ਸਮਝੇ ਸੀ?

ਭੂਤ—ਠੀਕ ਹੈ ਇਸ ਗੱਲ ਦਾ ਸੰਦੇਹ ਮੈਨੂੰ ਭੀ ਤੇ ਦੇਵੀ ਸਿੰਘ ਨੂੰ ਭੀ ਹੁੰਦਾ ਰਿਹਾ ਹੈ।

ਸ਼ਾਂਤਾ ਦੀ ਕਿਸਤਾ ਭੂਤਨਾਥ ਨੇ ਬੜੇ ਧਿਆਨ ਨਾਲ

ਸੁਣੀ ਇਸਦੇ ਪਿਛੋਂ ਓਹ ਬੜੇ ਚਿਰ ਤਕ ਸ਼ਾਂਤਾ ਪਾਸੋਂ ਮਿੰਨਤ ਤਰਲੇ ਨਾਲ ਖਿਮਾਂ ਮੰਗਦਾ ਰਿਹਾ ਉਪਰੰਤ ਫੇਰ ਦੋਵੇਂ ਗੱਲਾਂ ਕਰਨ ਲਗ ਪਏ।

ਸ਼ਾਂਤਾ—ਹੁਣ ਤਾਂ ਆਪਨੂੰ ਮਲੂਮ ਹੋਗਿਆ ਹੋਵੇਗਾ ਕਿ ਚੰਪਾ ਏਥੇ ਕਿਉਂ ਤੇ ਕਿਸਤਰਾਂ ਆਈ?

ਭੂਤ—ਹਾਂ ਇਹ ਭੇਤ ਤਾਂ ਖੁਲ੍ਹ ਗਿਆ ਪਰ ਇਸ ਗੱਲ ਦਾ ਪਤਾ ਨਹੀਂ ਲਗਾ ਕਿ ਨਾਨਕ ਤੇ ਉਸਦੀ ਮਾਂ ਏਥੇ ਕਿਸਤਰਾਂ ਆਏ?

ਸ਼ਾਂਤਾ—ਇਹ ਗੱਲ ਮੈਂ ਨਹੀਂ ਦਸਾਂਗੀ ਉਸੇ ਤੋਂ ਪੁਛ ਲੈਣਾ।

ਭੂਤ—(ਹੈਰਾਨੀ ਨਾਲ) ਓਹ ਕਿਉਂ?

ਸ਼ਾਂਤਾ—ਉਸਦੇ ਵਲੋਂ ਮੈਂ ਕੁਛ ਭੀ ਨਹੀਂ ਕਹਿਣਾ ਚਾਹੁੰਦੀ।

ਭੂਤ—ਸ਼ੈਕਰ ਇਸਦਾ ਕੋਈ ਕਾਰਨ ਭੀ ਹੋਵੇ।

ਸ਼ਾਂਤਾ—ਕਾਰਨ ਏਹੋ ਕਿ ਉਸਦੀ ਏਥੇ ਕੋਈ ਇਜ਼ਤ ਨਹੀਂ ਬੇਕਦਰੀ ਨਾਲ ਵਖੀ ਜਾਂਦੀ ਹੈ।

ਭੂਤ—ਓਹ ਹੈ ਭੀ ਏਸੇ ਜੋਗ, ਪਹਿਲਾਂ ਤਾਂ ਮੈਂ ਉਸਨੂੰ ਪਿਆਰ ਕਰਦਾ ਸੀ ਪਰ ਜਦ ਤੋਂ ਇਹ ਸੁਣਿਆ ਹੈ ਕਿ ਉਸੇ ਦੀ ਕ੍ਰਿਪਾ ਨਾਲ ਮੈਂ ਜੈਪਾਲ (ਨਕਲੀ ਬਲਭੱਦ੍ਰ) ਦਾ ਸ਼ਿਕਾਰ ਬਣ ਗਿਆ ਸੀ ਤੇ ਇਕ ਘੋਰ ਬਿਪਤਾ ਵਿਚ ਫਸ ਗਿਆ ਸੀ ਤਦ ਤੋਂ ਮੇਰਾ ਮਨ ਉਸ ਵਲੋਂ ਖੱਟਾ ਹੋਗਿਆ ਹੈ।

ਸ਼ਾਂਤਾ—ਓਹ ਕਿਸਤਰਾਂ?

ਭੂਤ—ਇਸਤਰਾਂ ਕਿ "ਓਹ ਬੇਗਮ ਦੀ ਇਕ ਗੁਪਤ ਸਹੇਲੀ ਨਨ੍ਹੋਂ ਦੀ ਪ੍ਰੇਮਣ ਹੈ* ਅਰ ਇਸੇ ਲਈ ਕਾਗਤਾਂ ਦਾ ਓਹ ਮੁੱਠਾ ਜੋ ਮੈਂ ਆਪਣੇ ਲਕ ਨਾਲ ਬੰਨ੍ਹ ਕੇ ਰਖਿਆ ਸੀ ਮੇਰੇ

*ਦੇਖ ਸੰਤਤਿ ਭਾਗ ੨੦ ਕਾਂਡ ੧੩।

ਘਰੋਂ ਗੁੰਮ ਹੋਕੇ ਜੈਪਾਲ ਦੇ ਪਾਸ ਪਹੁੰਚ ਗਿਆ ਅਰ ਉਸਨੇ ਮੇਰੀ ਬੜੀ ਹਾਨੀ ਕੀਤੀ ਅਤੇ ਇਸ ਗੱਲ ਦਾ ਪ੍ਰਤੱਖ ਪ੍ਰਮਾਨ ਭੀ ਮੈਂ ਆਪਣੀ ਅੱਖੀਂ ਵੇਖ ਲਿਆ।

ਸ਼ਾਂਤਾ—ਹਾਂ ਠੀਕ ਹੈ ਇਹ ਗੱਲ ਮੈਂ ਭੀ ਦਲੀਪ ਸ਼ਾਹ ਪਾਸੋਂ ਸੁਣ ਚੁਕੀ ਹਾਂ।

ਭੂਤ—ਇਸੇ ਲਈ ਮੈਂ ਹੁਣ ਉਸਨੂੰ ਆਪਣੀ ਇਸਤ੍ਰੀ ਨਹੀਂ ਸਗੋਂ ਵੈਰਨ ਸਮਝਦਾ ਹਾਂ, ਕਵਲ ਨੂੰ ਨਾਲ ਹੀ ਨਹੀਂ ਸਗੋਂ ਗੌਹਰ ਨਾਲ ਭੀ ਉਸਦਾ ਸਹੇਲਪੁਣਾ ਸੀ ਅਰ ਇਹ ਸਹੇਲਪੁਣਾ ਪਵਿਤ੍ਰ ਨਹੀਂ ਸੀ (ਹਾਉਕਾ ਭਰਕੇ) ਏਸੇ ਕਰਕੇ ਉਸ ਖੋਟੀ ਦਾ ਪੁਤ੍ਰ ਨਾਨਕ ਭੀ ਖੋਟਾ ਹੀ ਨਿਕਲਿਆ।

ਸ਼ਾਂਤਾ—(ਮੁਸਕਰਾਕੇ) ਤਦ ਆਪ ਉਸਦੇ ਵਾਸਤੇ ਏਤਨੇ ਵਿਆਕੁਲ ਕਿਉਂ ਸੀ? ਕਿਉਂਕਿ ਇਹ ਗੱਲ ਸੁਣਨ ਦੇ ਪਿਛੋਂ ਹੀ ਤਾਂ ਆਪ ਨੇ ਉਸਨੂੰ ਨਕਾਬਪੋਸ਼ਾਂ ਦੇ ਮਕਾਨ ਵਿਚ ਵੇਖਿਆ ਸੀ।

ਭੂਤ—ਓਹ ਵਿਆਕੁਲਤਾ ਮੇਰੀ ਉਸਦੇ ਪ੍ਰੇਮ ਦੇ ਕਾਰਨ ਨਹੀਂ ਸੀ ਸਗੋਂ ਕੇਵਲ ਇਸ ਕਾਰਨ ਕਰਕੇ ਸੀ ਕਿ ਕਿਤੇ ਓਹ ਮੇਰੇ ਤੇ ਕੋਈ ਨਵੀਂ ਵਿਪਤਾ ਲਿਆਉਣ ਲਈ ਨਕਾਬਪੋਸ਼ਾਂ ਨਾਲ ਤਾਂ ਨਹੀਂ ਜਾ ਮਿਲੀ।

ਸ਼ਾਂਤਾ—ਠੀਕ ਹੈ ਇਹ ਭੀ ਹੋ ਸਕਦਾ ਹੈ।

ਭੂਤ—ਫੇਰ ਏਸੇ ਵਿਚ ਜਦ ਕਿ ਉਸਨੇ ਬਨ ਵਿਚ ਮੈਨੂੰ ਜਾਉਣ ਸੁਣਾਕ ਧੋਖਾ ਦਿਤਾ ਅਰ ਫੜਕੇ ਆਪਣੇ ਮਕਾਨ ਤੇ ਲੈ ਗਇਆ ਜਿਸਦਾ ਹਾਲ ਸ਼ਾਇਦ ਤੈਨੂੰ ਮਲੂਮ ਨਹੀਂ ਹੋਵੇਗਾ, ਇਸ ਨਾਲ ਮੇਰਾ ਕਰੋਧ ਹੋਰ ਭੀ ਵਧ ਗਿਆ*।

ਸ਼ਾਂਤਾ—ਇਹ ਹਾਲ ਮੈਨੂੰ ਮਲੂਮ ਹੈ ਪਰ ਇਹ ਕਾਰਰਵਾਈ

---

*ਦੇਖੋ ਸੰਤਤਿ ਭਾਗ ੨੦ ਦਾ ਅੰਤ।

ਉਸਦੀ ਨਹੀਂ ਸੀ ਸਗੋਂ ਇੰਦ੍ਰਦੇਵ ਦੀ ਸੀ ਉਹਨਾਂ ਨੇ ਹੀ ਆਪਦੇ ਨਾਲ ਇਹ ਏਯਾਰੀ ਕੀਤੀ ਸੀ ਪਰ ਉਸ ਦਿਨ ਘੋੜੇ ਤੇ ਸਵਾਰ ਬਨ ਵਿਚ ਜਿਸ ਇਸਤ੍ਰੀ ਨੂੰ ਵੇਖਿਆ ਸੀ ਤੇ ਆਪਣੀ ਇਸਤ੍ਰੀ ਸਮਝਿਆ ਸੀ ਓਹ ਭੀ ਇੰਦ੍ਰਦੇਵ ਦਾ ਇਕ ਏਯਾਰ ਸੀ। ਇਹ ਗੱਲ ਮੈਂ ਓਹਨਾਂ ਦੇ ਮੂੰਹੋਂ ਸੁਣੀ ਹੈ ਸ਼ਾਇਦ ਆਪਨੂੰ ਭੀ ਦੱਸਣ। ਹਾਂ ਉਸ ਦਿਨ ਬੰਗਲੇ ਵਿਚ ਜਿਸ ਇਸਤ੍ਰੀ ਨੂੰ ਆਪ ਨੇ ਵੇਖਿਆ ਸੀ ਓਹ ਵਾਸਤਵ ਵਿਚ ਨਾਨਕ ਦੀ ਮਾਂ ਸੀ ਓਹ ਤਾਂ ਆਪ ਕੈਦੀਆਂ ਵਾਂਗ ਏਥੇ ਰਖੀ ਗਈ ਹੈ ਖੁਲੀ ਕਿਸਤਰਾਂ ਫਿਰ ਸਕਦੀ ਹੈ ਦੋਵੇਂ ਕੁਮਾਰ ਨਹੀਂ ਚਾਹੁੰਦੇ ਸਨ ਕਿ ਉਹਨਾ ਦੇ ਪ੍ਰਗਟ ਹੋਣ ਤੋਂ ਪਹਿਲਾਂ ਓਹਨਾਂ ਦਾ ਕੋਈ ਪਤਾ ਲਾ ਲਵੇ ਇਸੇ ਲਈ ਇਹ ਸਭ ਖੇਡ ਖੇਡੀ ਗਈ (ਕੁਛ ਸੋਚਕੇ) ਪਰ ਫੇਰ ਹੌਲੀ ੨ ਆਪ ਨੇ ਨਾਨਕ ਦੀ ਮਾਂ ਦਾ ਹਾਲ ਪੁਛ ਹੀ ਲਿਆ ਮੈਂ ਉਸਦ ਵਲੋਂ ਕੋਈ ਗੱਲ ਨਹੀਂ ਕਹਿਣਾ ਚਾਹੁੰਦੀ ਸੀ ਹੱਛਾ ਹੁਣ ਇਸਦੇ ਅਗੇ ਹੋਰ ਕੁਛ ਨਹੀਂ ਦਸਾਂਗੀ ਆਪਨੇ ਭੀ ਕੁਛ ਨ ਪੁਛਣਾ।

ਭੂਤਨਾਥ—ਨਹੀਂ ਨਹੀਂ ਜਦ ਇਤਨਾ ਦੱਸ ਚੁਕੀ ਹੈਂ ਤਾਂ ਥੋੜਾ ਜੇਹਾ ਹੋਰ ਭੀ ਦੱਸ ਕਿਉਂਕਿ ਮੈਂ ਓਸਨੂੰ ਮਿਲਕੇ ਕੁਛ ਨਹੀਂ ਪੁਛਣਾ ਚਾਹੁੰਦਾ ਸਗੋਂ ਮੈਂ ਤਾਂ ਹੁਣ ਓਸਦਾ ਮੂੰਹ ਭੀ ਨਹੀਂ ਦੇਖਣਾ ਚਾਹੁੰਦਾ। ਹੱਛਾ ਇਹ ਤਾਂ ਦਸ ਕਿ ਓਹ ਨੀਚਣੀ ਏਥੇ ਕਿਸਤਰਾਂ ਲਿਆਂਦੀ ਗਈ ?

ਸ਼ਾਂਤਾ—ਲਿਆਂਦੀ ਨਹੀਂ ਗਈ ਸਗੋਂ ਓਸੇ ਨਨੋਂ ਦੇ ਘਰੋਂ ਫੜੀ ਗਈ ਹੈ ਉਸ ਵੇਲੇ ਨਾਨਕ ਭੀ ਓਥੇ ਹੀ ਸੀ।

ਭੂਤ—(ਹੈਰਾਨੀ ਤੇ ਕ੍ਰੋਧ ਨਾਲ) ਹੈਂ! ਫੇਰ ਓਸੇ ਨਨੋਂ ਦੇ ਘਰ ਗਈ ਸੀ ?

ਸ਼ਾਂਤਾ—ਜੀ ਹਾਂ।

ਭੂਤ—( ਹਉਕਾ ਭਰਕੇ ) ਲੋਕ ਸੱਚ ਕਹਿੰਦੇ ਹਨ ਕਿ ਵਿਭਚਾਰ ਦਾ ਫਲ ਭੈੜਾ ਹੁੰਦਾ ਹੈ।

ਸ਼ਾਂਤਾ—ਹੁਣ ਆਪ ਉਸਦੇ ਵਲੋਂ ਮੈਨੂੰ ਕੁਛ ਨਾ ਪੁਛੋ ਇੰਦ੍ਰ ਦੇਵ ਜੀ ਆਪਨੂੰ ਸਭ ਕੁਛ ਦਸ ਦੇਣਗੇ।

ਭੂਤ—ਹਛਾ ਹੁਣ ਉਸ ਵਲੋਂ ਕੁਛ ਨਹੀਂ ਪੁਛਾਂਗਾ। ਪਰ ਇਹ ਦੱਸ ਕਿ ਅਜ ਦਰਬਾਰ ਵਿਚ ਮੈਂ ਹਰਨਾਮ ਸਿੰਘਦੇ ਹੱਥ ਵਿਚ ਸੰਦੂਕੜੀ ਵੇਖੀ ਸੀ ਓਹ ਸੰਦੂਕੜੀਕੇਹੀ ਹੈ ਤੇ ਉਸ ਵਿਚ ਕੀ ਹੈ?

ਸ਼ਾਂਤਾ—ਉਸ ਵਿਚ ਦਰੋਗੇ ਦੇ ਹੱਥ ਦੀਆਂ ਲਿਖੀਆਂ ਹੋਈਆਂ ਬਹੁਤ ਸਾਰੀਆਂ ਚਿਠੀਆਂ ਸਨ ਜਿਨਾਂ ਦੇ ਦੇਖਣ ਤੋਂ ਆਪਨੂੰ ਨਿਸ਼ਚਾ ਹੋਜਾਂਦਾ ਕਿ ਆਪਨੇ ਵਿਅਰਥ ਹੀ ਦਲੀਪ ਸ਼ਾਹ ਨੂ ਆਪਣਾ ਵੈਰੀ ਸਮਝਿਆ ਪਹਿਲੇ ਜੋ ਦਲੀਪ ਸ਼ਾਹ ਨੂੰ ਦਰੋਗੇ ਨੇ ਲਾਲਚ ਦੇਕੇ ਲਿਖਿਆ ਸੀ ਕਿ ਓਹ ਆਪਨੂੰ ਫੜਾ ਦੇਵੇ ਤਦ ਦੋ ਚਾਰ ਚਿਠੀਆਂ ਵਿਚ ਦਲੀਪਸ਼ਾਹ ਨੇ ਇਹ ਸੋਚਕੇ ਕਿ ਦਰੋਗੇ ਦੀ ਸ਼ੈਤਾਨੀ ਸਿੱਧ ਕਰਨ ਲਈ ਦੋ ਚਾਰ ਪ੍ਰਮਾਣ ਕਠੇ ਕਰ ਲਵੇ, ਦਰੋਗੇ ਦੀ ਮਰਜੀ ਅਨੁਸਾਰ ਉਤਰ ਲਿਖ ਦਿਤਾ ਸੀ ਜਿਸ ਨਾਲ ਓਸਨੇ ਪ੍ਰਸੰਨ ਹੋਕੇ ਕਈਆਂ ਚਿਠੀਆਂ ਵਿਚ ਦਲੀਪ ਸ਼ਾਹ ਨੂੰ ਬਹੁਤ ਲਾਲਚ ਦਿਤਾ ਪਰ ਜਦ ਦਰੋਗੇ ਦੀਆਂ ਕਈ ਚਿਠੀਆਂ ਦਲੀਪ ਸ਼ਾਹ ਨੇ ਕੱਠੀਆਂ ਕਰ ਲਈਆਂ ਤਾਂ ਸਾਫ ਨਾਂਹ ਕਰ ਦਿਤੀ, ਉਸ ਵੇਲੇ ਦਰੋਗਾ ਬੜਾ ਘਬਰਾਇਆ ਉਸਨ ਸੋਚਿਆ ਕਿਤੇ ਅਜਹਾ ਨਾ ਹੋਵੇ ਕਿ ਦਲੀਪ ਸ਼ਾਹ ਮੇਰੇ ਨਾਲ ਵੈਰ ਕਰਕੇ ਮੇਰਾ ਭੇਤ ਖੋਲ੍ਹ ਦੇਵੇ ਸੋ ਇਸਨੂੰ ਕਿਸੇਤਰਾਂ ਫੜਨਾ ਚਾਹੀਦਾ ਹੈ ਉਸੇ ਵੇਲੇ ਦੁਸ਼ਟ ਦਾਰੋਗਾ ਆਪਨੂੰ ਮਿਲਿਆ ਉਸ ਵੇਲੇ ਦੁਸ਼ਟ ਨੇ ਦਲੀਪਸ਼ਾਹ ਦੀਆਂ ਪਹਿਲੀਆਂ ਚਿਠੀਆਂ ਆਪਨੂੰ ਦਿਖਾਕੇ ਆਪਨੂੰ ਹੀ ਦਲੀਪਸ਼ਾਹ ਦਾ ਵੈਰੀ ਬਣਾ ਦਿਤਾ

ਤੇ ਆਪਦੇ ਰਾਹੀਂ ਹੀ ਦਲੀਪ ਸ਼ਾਹ ਦਾ ਵੈਰੀ ਬਣਾ ਦਿਤਾ ਤੇ ਆਪਦੇ ਰਾਹੀਂ ਹੀ ਦਲੀਪਸ਼ਾਹ ਨੂੰ ਫੜ ਮੰਗਵਾਇਆ।

ਭੂਤ—ਠੀਕ ਹੈ ਮੈਂ ਉਸ ਵਲੋਂ ਬੜਾ ਧੋਖਾ ਖਾਧਾ ਸੀ।

ਸ਼ਾਂਤਾ—ਦਲੀਪ ਸ਼ਾਹ ਨੂੰ ਫੜ ਲੈਣ ਤੇ ਭੀ ਓਹ ਚਿਠੀਆਂ ਦਰੋਗੇ ਦੇ ਹੱਥ ਨਾ ਆਈਆਂ, ਕਿਉਂਕਿ ਓਹ ਦਲੀਪ ਸ਼ਾਹ ਦੀ ਇਸਤ੍ਰੀ ਦੇ ਪਾਸ ਸਨ, ਹੁਣ ਓਹ ਸਭ ਅਸੀਂ ਆਪਣੇ ਨਾਲ ਲਿਆਈਆਂ ਹਾਂ ਤਾਕਿ ਦਰੋਗੇ ਦੇ ਮੁਕੱਦਮੇ ਵਿਚ ਪੇਸ਼ ਕਰੀਏ।

ਭੂਤ—ਹਛਾ ਹੁਣ ਮੇਰੀ ਸ਼ੰਕਾ ਨਵਿਰਤ ਹੋਈ, ਪਰ ਮੈਨੂੰ ਨਿਸਚਾ ਹੋਗਿਆ ਕਿ ਹਰਨਾਮ ਸਿੰਘ ਮੇਰੇ ਵਿਰੁੱਧ ਕੋਈ ਕਾਰਰਵਾਈ ਨਹੀਂ ਕਰਗਾ।

ਸ਼ਾਂਤਾ—ਭਲਾ ਓਹ ਅਜੇਹਾ ਕੋਈ ਕੰਮ ਕਰੇਗਾ ਹੀ ਕਿਉਂ ਜਿਸ ਨਾਲ ਆਪ ਨੂੰ ਕੋਈ ਹਾਨੀ ਪਹੁੰਚੇ ਆਪਦੇ ਮਨ ਵਿਚ ਅਜੇਹੀ ਵਿਚਾਰ ਆਉਣੀ ਹੀ ਨਹੀਂ ਚਾਹੀਦੀ।

ਇਨਾਂ ਦੋਹਾਂ ਦੀਆਂ ਗੱਲਾਂ ਹੋ ਹੀ ਰਹੀਆਂ ਸਨ ਕਿ ਕਿਸੇ ਦੇ ਆਉਣ ਦਾ ਖੜਾਕ ਹੋਇਆ, ਭੂਤਨਾਥ ਨੇ ਪਿਛਾਹਾਂ ਮੁੜਕੇ ਵੇਖਿਆ ਤਾਂ ਨਾਨਕ ਤੇ ਨਜ਼ਰ ਪਈ ਜਦ ਓਹ ਪਾਸ ਆਗਿਆ ਤਾਂ ਭੂਤਨਾਥ ਨੇ ਪੁਛਿਆ ਕਿਉਂ ਕੀ ਗੱਲ ਹੈ?

ਨਾਨਕ—ਮੇਰੀ ਮਾਂ ਆਪਨੂੰ ਮਿਲਣਾ ਚਾਹੁੰਦੀ ਹੈ।

ਭੂਤ—ਤਾਂ ਏਥੇ ਕਿਉਂ ਨਹੀਂ ਆਗਈ? ਏਥੇ ਕੋਈ ਓਪਰਾ ਤਾਂ ਨਹੀਂ ਬੈਠਾ ਹੋਇਆ।

ਨਾਨਕ-ਇਹ ਤਾਂ ਓਹੋ ਹੀ ਜਾਣੇ।

ਭੂਤ—ਹਛਾ ਜਾਹ ਓਹਨੂੰ ਏਥੇ ਹੀ ਭੇਜ ਦੇਹ।

ਨਾਨਕ—ਬਹੁਤ ਚੰਗਾ।

ਨਾਨਕ ਚਲਾ ਗਿਆ, ਸ਼ਾਂਤਾ ਨੇ ਭੂਤਨਾਥ ਨੂੰ ਕਿਹਾ ਓਹ

ਮੇਰੇ ਏਥੇ ਹੋਣ ਕਰਕੇ ਨਹੀਂ ਆਉਂਦੀ ਸ਼ਰਮ ਆਉਂਦੀ ਸੂ । ਸੋ ਮੈਨੂੰ ਆਪ ਜਾਣ ਦੇਵੇ ਫੇਰ...............

ਭੂਤ—ਨਹੀਂ ਉਸਨੇ ਜੋ ਕੁਛ ਕਹਿਣਾ ਹੋਵੇਗਾ ਤੇਰੇ ਸਾਹਮਣੇ ਹੀ ਆਖੇਗੀ ਤੂੰ ਚੁਪ ਕਰਕੇ ਬੈਠੀ ਰਹੀਂ ।

ਸ਼ਾਂਤਾ—ਮੁਮਕਨ ਹੈ ਕਿ ਉਹ ਮੇਰੇ ਹੁੰਦਿਆਂ ਏਥੇ ਨਾ ਆਵੇ ਉਸਨੂੰ ਇਸ ਗੱਲ ਦਾ ਡਰ ਹੈ ਕਿ ਮਤਾਂ ਤੁਸੀ ਉਸਦੀ ਮੇਰੇ ਸਾਹਮਣੇ ਬੇਇਜ਼ਤੀ ਕਰੋ ।

ਭੂਤ—ਹਾਂ ਹੋ ਸਕਦਾ ਹੈ ਪਰ.........(ਕੁਛ ਸੋਚਕੇ) ਹੱਛਾ ਤੂੰ ਜਾਹ !

ਇਹ ਸੁਣਦਿਆਂ ਹੀ ਸ਼ਾਂਤਾ ਓਥੋਂ ਉਠਕੇ ਬੰਗਲੇ ਵੱਲ ਚਲੀ ਗਈ ਇਸ ਵੇਲੇ ਸੂਰਜ ਡੁੱਬ ਚੁਕਾ ਸੀ ਤੇ ਚੌਹੀਂ ਪਾਸੀਂ ਹਨੇਰਾ ਹੋ ਰਿਹਾ ਸੀ ।

## ਨੌਵਾਂ ਕਾਂਡ

ਇੰਦ੍ਰਦੇਵ ਦਾ ਇਹ ਮਕਾਨ ਬੜਾ ਵੱਡਾ ਸੀ, ਇਸ ਵੇਲੇ ਏਥੇ ਜਿਤਨੇ ਆਦਮੀ ਆਏ ਹੋਏ ਸਨ ਉਹਨਾਂ ਵਿਚੋਂ ਕਿਸੇ ਨੂੰ ਕਿਸੇ ਪ੍ਰਕਾਰ ਦਾ ਔਖ ਨਹੀਂ ਹੋ ਸਕਦਾ ਸੀ ਅਰ ਇਸਦਾ ਪ੍ਰਬੰਧ ਭੀ ਬਹੁਤ ਚੰਗਾ ਕੀਤਾ ਹੋਯਾ ਸੀ । ਇਸਤ੍ਰੀਆਂ ਵਾਸਤੇ ਇਕ ਖਾਸ ਕਮਰਾ ਨੀਯਤ ਕੀਤਾ ਗਿਆ ਸੀ ਪਰੰਤੂ ਰਾਮਦੇਈ (ਨਾਨਕ ਦੀ ਮਾਂ) ਉਤੇ ਨਿਗਰਾਨੀ ਰਖੀ ਜਾਂਦੀ ਸੀ, ਅਰ ਇਸ ਗੱਲ ਦਾ ਭੀ ਪ੍ਰਬੰਧ ਕੀਤਾ ਗਿਆ ਸੀ ਕਿ ਕੋਈ ਕਿਸੇ ਨਾਲ ਵੈਰ ਨਾ ਕਰ ਸਕੇ । ਰਾਜਾ ਸੁਰੇਂਦ੍ਰ ਸਿੰਘ, ਬੀਰੇਂਦ੍ਰ ਸਿੰਘ ਅਰ ਦੋਹਾਂ ਕੁਮਾਰਾਂ ਦੇ ਕਮਰਿਆਂ ਅਗੇ ਪੂਰਾ ਪੂਰਾ ਪਹਿਰੇ ਦਾ ਪ੍ਰਬੰਧ

ਕੀਤਾ ਗਿਆ ਸੀ ਅਰ ਸਾਡੇ ਦਵਾਰ ਭੀ ਹੋਸ਼ਯਾਰ ਰਹਿੰਦੇ ਸਨ।

ਭਾਵੇਂ ਭੂਤਨਾਥ ਇਕਾਂਤ ਵਿਚ ਬੈਠਾ ਹੋਯਾ ਆਪਣੀ ਇਸਤ੍ਰੀ ਨਾਲ ਗੱਲਾਂ ਕਰ ਰਿਹਾ ਸੀ ਪਰ ਇਹ ਗੱਲ ਇੰਦ੍ਰਦੇਵ ਅਤੇ ਦੇਵੀ ਸਿੰਘ ਤੋਂ ਲੁਕੀ ਹੋਈ ਨਹੀਂ ਸੀ, ਜੋ ਇਸ ਬਗੀਚੇ ਵਿਚ ਫਿਰਦੇ ੨ ਗੱਲਾਂ ਕਰ ਰਹੇ ਸਨ, ਇਨਾਂ ਦੋਹਾਂ ਦੇ ਵੇਖਦਿਆਂ ਹੀ ਨਾਨਕ ਭੂਤ ਨਾਥ ਵੱਲ ਗਿਆ ਅਰ ਮੁੜ ਆਇਆ ਇਸਦੇ ਪਿਛੋਂ ਭੂਤਨਾਥ ਦੀ ਵਹੁਟੀ ਆਪਣੇ ਡੇਰੇ ਵੱਲ ਚਲੀ ਗਈ ਫੇਰ ਨਾਨਕ ਦੀ ਮਾਂ ਭੂਤਨਾਥ ਵੱਲ ਜਾਂਦੀ ਵੇਖੀ, ਉਸਵੇਲੇ ਇੰਦ੍ਰਦੇਵ ਨੇ ਦੇਵੀ ਸਿੰਘ ਨੂੰ ਕਿਹਾ ਵੀਰ ਜੀ! ਵੇਖੋ ਭੂਤਨਾਥ ਆਪਣੀ ਪਹਿਲੀ ਵਹੁਟੀ ਨਾਲ ਗੱਲ ਬਾਤ ਕਰ ਚੁਕਾ ਹੈ ਹੁਣ ਉਸਨੇ ਨਾਨਕ ਦੀ ਮਾਂ ਨੂੰ ਆਪਣੇ ਪਾਸ ਸੱਦਿਆ ਹੈ, ਸ਼ਾਂਤਾ ਦੀ ਜ਼ਬਾਨੀ ਭੂਤਨਾਥ ਨੂੰ ਉਸਦੀ ਖੋਟਿਆਈ ਦਾ ਪਤਾ ਲੱਗ ਹੀ ਚੁਕਾ ਹੋਵੇਗਾ ਸੋ ਅਚੰਭਾ ਨਹੀਂ ਕਿ ਭੂਤਨਾਥ ਕਰੋਧ ਵਿਚ ਆਕੇ ਰਾਮਦੇਈ ਦੇ ਹੱਥ ਪੈਰ ਤੋੜ ਦੇਵੇ।

ਦੇਵੀ—ਅਜੇਹਾ ਕਰਨਾ ਕੋਈ ਅਚੰਭੇ ਦੀ ਗੱਲ ਨਹੀਂ ਹੈ, ਇਸ ਦੁਸ਼ਟਾ ਨੇ ਕੰਮ ਭੀ ਤਾਂ ਮਾਰ ਖਾਣ ਦਾ ਕੀਤਾ ਹੈ।

ਇੰਦ੍ਰਦੇਵ--ਠੀਕ ਹੈ ਪਰ ਇਸਵੇਲੇ ਇਸਨੂੰ ਬਚਾਉਣਾ ਚਾਹੀਦਾ ਹੈ।

ਦੇਵੀ—ਤਾਂ ਜਾਓ ਉਥੇ ਲੁਕਕੇ ਤਮਾਸ਼ਾ ਵੇਖੋ ਸਮਾਂ ਪੈਣ ਤੇ ਉਸਦੀ ਸਹਾਇਤਾ ਕਰਨੀ (ਹੱਸਕੇ) ਆਪ ਹੀ ਅੱਗ ਲਾਉਂਦੇ ਹੋ ਤੇ ਆਪ ਹੀ ਬੁਝਾਉਂਦੇ ਹੋ!

ਇੰਦ੍ਰਦੇਵ—(ਹੱਸਕੇ) ਆਪ ਤਾਂ ਠੱਠਾ ਕਰਦੇ ਹੋ!

ਦੇਵੀ—ਠੱਠਾ ਕਾਹਦਾ ਹੈ ਕੀ ਆਪਣੇ ਉਸਨੂੰ ਨਹੀਂ ਫੜ ਮੰਗਵਾਯਾ? ਜੇ ਫੜ ਮੰਗਵਾਯਾ ਹੈ ਤਾਂ ਕੀ ਕੁਝ ਇਨਾਮ

ਏਸ ਵਾਸਤੇ ?

ਇੰਦ੍ਰਦੇਵ-(ਹੱਸਕੇ) ਤਾਂ ਕੀ ਆਪਦੀ ਇਹੋ ਮਰਜ਼ੀ ਹੈ ਕਿ ਹੁਣੇ ਹੀ ਉਸਦੀ ਮੁਰੰਮਤ ਕੀਤੀ ਜਾਵੇ ?

ਦੇਵੀ-ਚਾਹੀਦਾ ਤਾਂ ਅਜੇਹਾ ਹੀ ਹੈ, ਜੇ ਸਲਾਹ ਹੋਵੇ ਤਾਂ ਚਲੋ ਚੱਲਕੇ ਤਮਾਸ਼ਾ ਵੇਖੀਏ।

ਇੰਦ੍ਰਦੇਵ-ਨਹੀਂ ਨਹੀਂ! ਭੂਤਨਾਥ ਆਪਦਾ ਮਿੱਤ੍ਰ ਹੈ ਅਰ ਹੁਣ ਤਾਂ ਸਾਧ ਭੀ ਹੈ ਅਜੇਹੇ ਸਮੇਂ ਤੇ ਆਪ ਹੀ ਉਸਦੇ ਪਾਸ ਜਾ ਸਕਦੇ ਹੋ ਸੋ ਜਾਓ ਤੇ ਉਸਨੂੰ ਬਚਾਓ, ਮੇਰਾ ਜਾਣਾ ਠੀਕ ਨਹੀਂ ਹੈ।

ਦੇਵੀ-(ਹੱਸਕੇ) ਤਾਂ ਆਪ ਚਾਹੁੰਦੇ ਹੋ ਕਿ ਮੈਂ ਭੀ ਭੂਤਨਾਥ ਦੇ ਹਥੋਂ ਇਕ ਦੋ ਘਸੁੰਨ ਖਾਵਾਂ ? ਹੱਛਾ ਮੈਂ ਆਪਦੀ ਆਗਿਆ ਭੰਗ ਨਹੀਂ ਕਰ ਸਕਦਾ ਜਾਂਦਾ ਹਾਂ, ਅੱਜ ਆਪ ਨੇ ਬੜੀਆਂ ਗੱਲਾਂ ਸੁਣਾਈਆਂ ਹਨ ਆਪਦਾ ਹਸਾਨ ਭੀ ਤਾਂ ਮੰਨਣਾ ਹੋਇਆ

ਇਹ ਕਹਿੰਦਿਆਂ ੨ ਦੇਵੀ ਸਿੰਘ ਬ੍ਰਿਛਾਂ ਦੇ ਓਹਲੇ ਹੁੰਦਾ ਹੋਯਾ ਭੂਤਨਾਥ ਵੱਲ ਤੁਰ ਪਿਆ ਅਰ ਅਜੇਹੀ ਥਾਂ ਪਹੁੰਚਾ ਜਿਥੋਂ ਦੋਹਾਂ ਦੀਆਂ ਗੱਲਾਂ ਸੁਣ ਸਕਦਾ ਸੀ, ਉਸਵੇਲੇ ਭੂਤਨਾਥ ਇਹ ਗੱਲਾਂ ਕਰ ਰਿਹਾ ਸੀ।

ਭੂਤ-ਚੰਗਾ ਹੋਇਆ ਜੋ ਤੂੰ ਏਥੇ ਆ ਗਈ ਅਰ ਮੈਂ ਲਾਮਾ ਘਾਟੀ ਜਾਣੋਂ ਬਚ ਰਿਹਾ ਪਰ ਤੂੰ ਇਹ ਦੱਸ ਕਿ ਤੂੰ ਆਪਣੀ ਸਹੇਲੀ ਨਨ੍ਹੋਂ ਨੂੰ ਕਿਉਂ ਨਾ ਨਾਲ ਲੈ ਆਈ ਜਰਾ ਮੈਂ ਭੀ ਮਿਲਕੇ ਆਪਣਾ ਕਲੇਜਾ ਠੰਢਾ ਕਰਦਾ ?

ਰਾਮਦੇਈ-ਨਨ੍ਹੋਂ ਵਿਚਾਰੀ ਤੇ ਕਿਉਂ ਮੇਹਣਾ ਦੇਂਦੇ ਹੋ, ਉਸਨੇ ਤੁਹਾਡਾ ਕੀ ਵਿਗਾੜਿਆ ਹੈ ? ਅਰ ਉਸਨੂੰ ਏਥੇ ਆਉਣ ਦੀ ਕੀ ਲੋੜ ਹੈ ? ਕੀ ਓਹ ਤੁਹਾਡੀ ਨੌਕਰ ਹੈ ? ਮੇਰੇ

ਨਹੀਂ ਜੋ ਤੈਨੂੰ ਅਜੇਹੀ ਕੀ ਮੁਥਾਜੀ ਪਈ ਹੋਈ ਹੈ ।

ਭੂਤ—ਠੀਕ ਠੀਕ ਹੈ ਏਹੋ ਸਲਾਹ ਪੁਛਣ ਲਈ ਤਾਂ ਮੈਂ ਤੈਨੂੰ ਮੈਂ ਏਥੇ ਸਦਿਆ ਹੈ ਹੁਣ ਜੇ ਤੇਰੀ ਮਰਜ਼ੀ ਹੋਵੇ ਤਾਂ ਮੈਂ ਵੇ... ਦਿਆਂ ੨ ਇਨਾਂ ਤੋਂ ਬਦਲਾ ਲੈ ਲਵਾਂਗਾ ਕੀ ਮੈਂ ਕਿਸੇ ਹੋ... ਘੱਟ ਹਾਂ ਜੋ ਕਿਸੇ ਤੋਂ ਡਰਾਂ ?

ਰਾਮਦੇਈ—ਜ਼ਰੂਰ ਬਦਲਾ ਲੈਣਾ ਚਾਹੀਦਾ ਹੈ ਜੇ ਤੂੰ ਅਜੇਹਾ ਨਾ ਕਰੇਂਗਾ ਤਾਂ ਮੈਂ ਸਮਝਾਂਗੀ ਕਿ ਤੈਥੋਂ ਵਧ ਕੋਈ ਕਮੀਨਾ ਨਹੀਂ ।

ਇਹ ਸੁਣਕੇ ਭੂਤਨਾਥ ਨੂੰ ਬੜਾ ਹੀ ਕ੍ਰੋਧ ਚੜ੍ਹ ਆਇਆ ਪਰ ਫੇਰ ਭੀ ਉਸਨੇ ਆਪਣੇ ਕ੍ਰੋਧ ਨੂੰ ਦੱਬਕੇ ਕਿਹਾ:—ਚੰਗਾ ਹੁਣ ਮੈਂ ਅਜੇਹਾ ਹੀ ਕਰਾਂਗਾ ਪਰ ਇਹ ਦੱਸ ਕਿ ਸ਼ੇਰ ਅਲੀ ਦੀ ਧੀ "ਗੌਹਰ" ਨਾਲ ਤੇਰਾ ਕੀ ਸਾਕ ਹੈ ?

ਰਾਮਦੇਈ—ਉਸ-ਮੁਸਲਮਾਨੀ ਨਾਲ ਮੇਰਾ ਕੀ ਸਾਕ ਹੋ... ਹੈ ? ਮੈਂ ਤਾਂ ਕਦੇ ਉਸਦੀ ਸੂਰਤ ਭੀ ਨਹੀਂ ਵੇਖੀ।

ਭੂਤ—ਲੋਕ ਕਹਿੰਦੇ ਹਨ ਕਿ ਤੂੰ ਉਸਦੇ ਘਰ ਆਉਂਦ... ਜਾਂਦੀ ਹੈਂ ਅਰ ਤੂੰ ਮੇਰੇ ਬਹੁਤ ਸਾਰੇ ਭੇਤ ਉਸਨੂੰ ਦੱਸ ਦਿਤੇ ਹਨ।

ਰਾਮਦੇਈ—ਸਭ ਝੂਠ ! ਜਿਸਤਰਾਂ ਇਹ ਗੱਲਾਂ ਬਨਾਉਣ ਵਾਲੇ ਪਾਜੀ ਤੇ ਚਲਾਕ ਹਨ ਤੇਹਾ ਹੀ ਤੂੰ ਸਿ...ਾ ਤੇ ਮੂਰਖ ਹੈਂ।

ਹੁਣ ਭੂਤਨਾਥ ਆਪਣੇ ਗੁਸੇ ਨੂੰ ਨਾ ਸਹਾਰ ਸਕਿਆ ਅ... ਉਸਨੇ ਇਕ ਚਪੇੜ ਰਾਮਦੇਈ ਨੂੰ ਅਜੇਹੇ ਜ਼ੋਰ ਦੀ ਮਾਰੀ ਕਿ ਉ... ਘੁਠੀ ਹੋਕ ਲੰਮੀ ਪੈਗਈ ਅਰ ਉਸਨੂੰ ਚੀਕ ਮਾਰਨ ਦਾ ਭ... ਹੌਸਲਾ ਨਾ ਪਿਆ। ਕੁਝ ਚਿਰ ਪਿਛੋਂ ਓਹ ਉਠ ਬੈਠੀ ਅਰ ਭੂਤਨਾਥ ਦਾ ਮੂੰਹ ਵੇਖਣ ਲਗ ਪਈ ।

ਭੂਤ—ਕਮੀਨੀ, ਨੀਚਣੀ, ਜਿਨਾਂ ਲਈ ਮੈਂ ਜਾਨ ਦੇਣ

ਕਿਸੇ ਭਲੇ ਮਾਣਸ ਨੂੰ ਬਦਨਾਮ ਕਰਨ ਲਈ ਲੋਕੀ ਮਰਦੇ ਜਾਂ ਏਹਨ

ਭੂਤ–(ਭਖ਼ਦੇ ਗੁਸ ਨੂੰ ਦਬਕੇ) ਹਾਂ ਹਾਂ ਓਹ ਵਿਚਾਰੀ ਮੇਰੀ ਦੇਵਰਾਣੀ ਕਾਹਨੂੰ ਹੈ ਨੌਕਰਾਣੀ ਤਾਂ ਤੂੰ ਹੈ ਜੋ ਦੁਖ ਮਾਰਨ ਉਸਦੇ ਘਰ ਗਈ ਸੀ ।

ਰਾਮਦੇਈ–(ਅਥਰੂ ਪੂੰਝਦੀ) ਜੇ ਮੈਂ ਉਸਦੇ ਘਰ ਗਈ ਤਾਂ ਕੀ ਪਾਪ ਕੀਤਾ ? ਮੈਂ ਤਾਂ ਅਗੇ ਹੀ ਨਾਲਕ ਨੂੰ ਕਹਿੰਦੀ ਸੀ ਕਿ ਤੂੰ ਜਾਕੇ ਪੁਛ ਆ ਫੇਰ ਮੈਂ ਨਨੂੰ ਦੇ ਘਰ ਜਾਵਾਂ ਨਹੀਂ ਤਾਂ ਐਵੇਂ ਗਲ ਦਾ ਗਲਾਂਦੜ ਬਣ ਜਾਵੇਗਾ, ਪਰ ਮੁੰਡੇ ਨੇ ਨਾ ਮੰਨਿਆਂ ਤੇ ਫੇਰ ਓਹੋ ਗੱਲ ਨਿਕਲੀ, ਬਦਮਾਸ਼ਾਂ ਨੇ ਓਥੇ ਜਾਕੇ ਉਸਦੀ ਭੀ ਬੇਇਜ਼ਤੀ ਕੀਤੀ ਤੇ ਮੈਨੂੰ ਭੀ ਬੁਰੀ ਦਸ਼ਾ ਕਰਕੇ ਏਥੋਂ ਤਕ ਘਸੀਟਦੇ ਲੈ ਆਏ ਅਰ ਐਵੇਂ ਝੂਠਾ ਕਲੰਕ ਉਸਨੂੰ ਲਾ ਦਿਤਾ ਕਿ ਓਹ "ਬੇਗਮ" ਦੀ ਸਹੇਲੀ ਹੈ । ਇਹ ਕਹਿਕੇ ਰਾਮਦੇਈ ਰੋਣ ਲਗ ਪਈ ।

ਭੂਤ–ਤੂੰ ਪਹਿਲਾਂ ਭੀ ਕਦੇ ਇਸਦੀ ਬਾਬਤ ਕਿਹਾ ਸੀ ਕਿ ਓਹ ਤੇਰੀ ਸਾਕ ਹੈ ? ਜਾਂ ਮੈਥੋਂ ਪੁਛਕੇ ਉਸਦੇ ਘਰ ਗਈ ਸੀ ?

ਰਾਮਦੇਈ–ਇਕ ਵਾਰੀ ਗਈ ਹਾਂ ਤਾਂ ਇਹ ਹਾਲ ਹੋਇਆ ਜੇ ਹੋਰ ਜਾਂਦੀ ਤਾਂ ਪਤਾ ਨਹੀਂ ਕੀ ਕੀ ਹੁੰਦਾ ।

ਭੂਤ–ਜੋ ਲੋਕ ਤੈਨੂੰ ਏਥੇ ਲੈ ਆਏ ਹਨ ਓਹ ਬਦਮਾਸ਼ ਸਨ ?

ਰਾਮਦੇਈ–ਬਦਮਾਸ਼ ਤਾਂ [illegible] ਹੋ, ਜੋ ਵਿਅਰਥ ਦੂਸਰਿਆਂ ਨੂੰ ਦੁਖ ਦੇਂਦੇ ਹਨ ਓਹੋ ਬਦਮਾਸ਼ ਹੁੰਦੇ ਹਨ ਨਹੀਂ ਤਾਂ ਹੋਰ ਬਦਮਾਸ਼ਾਂ ਦੇ ਸਿਰ ਸਿੰਙ ਹੁੰਦੇ ਹਨ ? ਤੇਰੀ ਅਕਲ ਉਤੇ ਤਾਂ ਪੱਥਰ ਪੈ ਗਏ ਹਨ ਕਿ ਜੋ ਲੋਕ ਤੇਰੀ ਬੇਇਜ਼ਤੀ ਤੇ ਬੇਇਜ਼ਤੀ ਕਰਦੇ ਹਨ ਤੂੰ ਉਨ੍ਹਾਂ ਦੇ ਵਾਸਤੇ ਹੀ [illegible]

ਨਹੀਂ ਜੋ ਤੈਨੂੰ ਅਜੇਹੀ ਕੀ ਮੁਥਾਜੀ ਪਈ ਹੋਈ ਹੈ ।

ਭੂਤ—ਠੀਕ ਠੀਕ ਹੈ ਏਹੋ ਸਲਾਹ ਪੁਛਣ ਲਈ ਤਾਂ ਮੈਂ ਤੈਨੂੰ ਮੈਂ ਏਥੇ ਸਦਿਆ ਹੈ ਹੁਣ ਜੇ ਤੇਰੀ ਮਰਜ਼ੀ ਹੋਵੇ ਤਾਂ ਮੈਂ ਵੇ: ਦਿਆਂ ੨ ਇਨਾਂ ਤੋਂ ਬਦਲਾ ਲੈ ਲਵਾਂਗਾ ਕੀ ਮੈਂ ਕਿਸੇ ਹੋਂ ਘੱਟ ਹਾਂ ਜੋ ਕਿਸੇ ਤੋਂ ਡਰਾਂ ?

ਰਾਮਦੇਈ—ਜ਼ਰੂਰ ਬਦਲਾ ਲੈਣਾ ਚਾਹੀਦਾ ਹੈ ਜੇ ਤੂੰ ਅਜੇਹਾ ਨਾ ਕਰੇਂਗਾ ਤਾਂ ਮੈਂ ਸਮਝਾਂਗੀ ਕਿ ਤੈਥੋਂ ਵਧ ਕੋਈ ਕਮੀਨਾ ਨਹੀਂ ।

ਇਹ ਸੁਣਕੇ ਭੂਤਨਾਥ ਨੂੰ ਬੜਾ ਹੀ ਕ੍ਰੋਧ ਚੜ੍ਹ ਆਇਆ ਪਰ ਫੇਰ ਭੀ ਉਸਨੇ ਆਪਣੇ ਕ੍ਰੋਧ ਨੂੰ ਦੱਬਕੇ ਕਿਹਾ:—ਹੱਛਾ ਹੁਣ ਮੈਂ ਅਜੇਹਾ ਹੀ ਕਰਾਂਗਾ ਪਰ ਇਹ ਦੱਸ ਕਿ ਸ਼ੇਰ ਅਲੀ ਦੀ ਧੀ "ਗੌਹਰ" ਨਾਲ ਤੇਰਾ ਕੀ ਸਾਕ ਹੈ ?

ਰਾਮਦੇਈ—ਉਸ ਮੁਸਲਮਾਨੀ ਨਾਲ ਮੇਰਾ ਕੀ ਸਾਕ ਹੋ ਹੈ ? ਮੈਂ ਤਾਂ ਕਦੇ ਉਸਦੀ ਸੂਰਤ ਭੀ ਨਹੀਂ ਵੇਖੀ।

ਭੂਤ—ਲੋਕ ਕਹਿੰਦੇ ਹਨ ਕਿ ਤੂੰ ਉਸਦੇ ਘਰ ਆਉਂਦੀ ਜਾਂਦੀ ਹੈਂ ਅਰ ਤੂੰ ਮੇਰੇ ਬਹੁਤ ਸਾਰੇ ਭੇਤ ਉਸਨੂੰ ਦੱਸ ਦਿਤੇ ਹਨ।

ਰਾਮਦੇਈ—ਸਭ ਝੂਠ ! ਜਿਸਤਰਾਂ ਇਹ ਗੱਲਾਂ ਬਨਾਉਣ ਵਾਲੇ ਪਾਜੀ ਤੇ ਚਲਾਕ ਹਨ ਤੇਹਾ ਹੀ ਤੂੰ ਸਿ..ਾ ਤੇ ਮੂਰਖ ਹੈਂ।

ਹੁਣ ਭੂਤਨਾਥ ਆਪਣੇ ਗੁਸੇ ਨੂੰ ਨਾ ਸਹਾਰ ਸਕਿਆ ਅ: ਉਸਨੇ ਇਕ ਚਪੇੜ ਰਾਮਦੇਈ ਨੂੰ ਅਜੇਹੇ ਜ਼ੋਰ ਦੀ ਮਾਰੀ ਕਿ ਉ: ਪੁਠੀ ਹੋਕੇ ਲੰਮੀ ਪੈਗਈ ਅਰ ਉਸਨੂੰ ਚੀਕ ਮਾਰਨ ਦਾ ਭੀ ਹੌਸਲਾ ਨਾ ਪਿਆ। ਕੁਝ ਚਿਰ ਪਿਛੋਂ ਉਹ ਉਠ ਬੈਠੀ ਅਰ ਭੂਤਨਾਥ ਦਾ ਮੂੰਹ ਵੇਖਣ ਲਗ ਪਈ ।

ਭੂਤ—ਕਮੀਨੀ, ਨੀਚਣੀ, ਜਿਨਾਂ ਲਈ ਮੈਂ ਜਾਨ ਤਕ

ਦੇਣ ਨੂੰ ਤਿਆਰ ਸਾਂ ਉਨਾਂ ਦੀ ਥਾਨ ਇਸ ਤੂੰ ਅਜੇਹੀਆਂ ਗਲਾਂ ਆਖਦੀ ਹੈਂ ਜੋ ਕਿਸੇ ਓਪਰੇ ਨੂੰ ਭੀ ਨਹੀਂ ਆਖੀਆਂ ਜਾਂਦੀਆਂ ਅਰ ਜਿਨਾਂ ਨੂੰ ਮੈਂ ਸੁਣ ਭੀ ਨਹੀਂ ਸਕਦਾ। ਲੈ ਹੁਣ ਸਮਝ ਲੈ ਅਰ ਕੰਨ ਖੋਹਲਕੇ ਸੁਣ ਲੈ ਕਿ ਓਹ ਚਿੱਠੀ ਮੈਨੂੰ ਮਿਲ ਗਈ ਹੈ ਜੋ ਤੂੰ ਚੰਦ ਵਾਲੇ ਦਿਨ ਗੌਟਰ ਦੇ ਘਰ ਮਿਲਨ ਲਈ ਨਨੂੰ ਨੂੰ ਲਿਖੀ ਸੀ ਅਤੇ ਜਿਸ ਵਿਚ ਤੂੰ ਆਪਣਾ ਪਤਾ "ਕਰੌਂ ਦਾਦੀ ਛਈਆਂ ਛਈਆਂ" ਲਿਖਿਆ ਹੈ ਬੱਸ ਏਸੇ ਵਿਚ ਹੀ ਸਮਝ ਲੈ ਕਿ ਤੇਰਾ ਭੇਤ ਖੁਲ੍ਹ ਗਿਆ ਹੈ ਅਤੇ ਤੇਰੀ ਸਭ ਕਰਤੂਤ ਸਾਨੂੰ ਮਲੂਮ ਹੋਗਈ ਹੈ ਹੁਣ ਤੇਰਾ ਛਬਰ ਨਾਲ ਰੋਣਾ ਤੇ ਗੱਲਾਂ ਬਨਾਉਣੀਆਂ ਸਭ ਵਿਅਰਥ ਹਨ, ਹੁਣ ਮੇਰੇ ਮਨ ਵਿਚ ਤੇਰਾ ਰਤੀ ਭਰ ਪ੍ਰੇਮ ਨਹੀਂ ਰਿਹਾ ਅਤੇ ਮੈਂ ਤੈਨੂੰ ਇਕ ਕਾਲੀ ਨਾਗਨ ਸਮਝਦਾ ਹਾਂ। ਮੈਨੂੰ ਹੁਣ ਇਸ ਗੱਲ ਦਾ ਬੜਾ ਦੁਖ ਹੈ ਕਿ ਮੈਂ ਏਤਨਾਂ ਚਿਰ ਤਕ ਤੈਨੂੰ ਪਿਆਰ ਕੀਤਾ ਅਤੇ ਇਸ ਗੱਲ ਵਲ ਕੁਛ ਧਿਆਨ ਨਾ ਦਿਤਾ ਕਿ ਇਸ ਪ੍ਰੇਮ ਦਾ ਫਲ ਇਕ ਦਿਨ ਭੈੜਾ ਨਿਕਲੇਗਾ, ਮੈਨੂੰ ਇਸ ਗੱਲ ਦਾ ਭੀ ਬੜਾ ਦੁਖ ਹੈ ਕਿ ਤੇਰੇ ਵਰਗੀ ਚੰਡਾਲਣੀ ਨਾਲ ਪ੍ਰੇਮ ਪਾਕੇ ਮੈਂ ਸੱਚੀ ਪ੍ਰੇਮ ਪਾਤ੍ਰੀ ਨੂੰ ਕੁਛ ਦਿਤਾ ਜਿਸਦੀਆਂ ਜੁਤੀਆਂ ਦੀ ਰੀਸ ਭੀ ਤੂੰ ਨਹੀਂ ਕਰ ਸਕਦੀ। ਇਸ ਗੱਲ ਦਾ ਭੀ ਰੰਜ ਹੈ ਕਿ ਮੈਂ ਤੈਨੂੰ ਮਾਯਾਜਾਲਣੀ ਜਾਂ ਨਾਗਰ ਦੀ ਕੈਦੋਂ ਛੁਡਾਉਣ ਲਈ ਕੇਰ ੨ ਢੰਗ ਕੀਤੇ ਪਰ ਇਸ ਗੱਲ ਦੀ ਕੁਛ ਸੋਚ ਨਾ ਕੀਤੀ ਕਿ ਮੈਂ ਇਸ ਖਈ ਰੋਗ ਨੂੰ ਮੁੜ ਕਿਉਂ ਛਾਤੀ ਨਾਲ ਲਾ ਰਿਹਾ ਹਾਂ। ਇਹ ਗੱਲਾਂ ਤੂੰ ਆਪਣੇ ਵਾਸਤੇ ਹੀ ਨਾ ਸਮਝ ਸਗੋਂ ਨਾਨਕ ਵਾਸਤੇ ਭੀ ਸਮਝ ਅਰ ਮੇਰੀਆਂ ਅੱਖਾਂ ਦੇ ਅਗੋਂ ਦੂਰ ਹੋ ਜਾਹ ਅਰ ਨਾਨਕ ਨੂੰ ਭੀ ਕਹਿ ਦੇਵੀਂ ਕਿ ਅੱਜ ਤੋਂ ਪਿਛੋਂ ਫੇਰ ਮੇਰੀਆਂ ਅੱਖਾਂ ਦੇ ਸਾਹਮਣੇ ਆਕੇ ਮੇਰੀਆਂ

ਜੁੱਤੀਆਂ ਦਾ ਨਿਸ਼ਾਨੀ ਨਾ ਛਡੇ। ਜੇ ਮੇਰੀ ਪੁਰਾਣੀ ਬੁਧ ਨਾ ਪਲਟ ਗਈ ਹੁੰਦੀ ਅਰ ਜੇ ਮੈਂ ਅੱਜ ਭੀ ਅਗੇ ਵਾਂਗ ਪਾਪ ਨੂੰ ਪਾਪ ਨਾ ਸਮਝਦਾ ਹੁੰਦਾ ਤਾਂ ਅੱਜ ਤੇਰੀਆਂ ਗੱਲਾਂ ਸੁਣਕੇ ਤੇਰੀ ਖੱਲ ਲੁਹਾਕੇ ਲੂਣ ਮਿਰਚ ਲਵਾ ਦੇਂਦਾ ਪਰ ਹੱਛਾ ਹੁਣ ਏਹੋ ਆਖਦਾ ਹਾਂ ਕਿ ਜਾਹ ਮੇਰੇ ਅਗੋਂ ਦੂਰ ਹੋ ਜਾਹ ਅਰ ਫੇਰ ਕਦੀ ਮੈਨੂੰ ਆਪਣਾ ਕਾਲਾ ਮੂੰਹ ਨਾ ਵਿਖਾਵੀਂ।

ਰਾਮ ਦੇਈ ਭੂਤਨਾਥ ਦੀਆਂ ਗੱਲਾਂ ਦਾ ਕੁਛ ਉੱਤਰ ਨਾ ਦੇ ਸਕੀ ਅਰ ਉਹ ਆਪਣੀ ਲਿਖੀ ਚਿਠੀ ਦਾ ਪੂਰਾ ੨ ਪਤਾ ਸੁਣਕੇ ਉਸਦੀ ਰਹੀ ਸਹੀ ਹੋਸ਼ ਭੀ ਉਡ ਗਈ, ਓਹ ਬਥੇਰਾ ਉਠਨ ਦਾ ਜਤਨ ਕਰਦੀ ਸੀ ਪਰੰਤੂ ਉਸਦੇ ਪਾਸੋਂ ਉਠਿਆ ਨਹੀਂ ਜਾਂਦਾ ਸੀ। ਭੂਤਨਾਥ ਓਥੋਂ ਉਠਕੇ ਬੰਗਲੇ ਵੱਲ ਚਲਾ ਗਿਆ, ਰਸਤੇ ਵਿਚ ਉਸਨੂੰ ਦੇਵੀ ਸਿੰਘ ਮਿਲਿਆ ਜਿਸਨੇ ਉਸਦਾ ਹੱਥ ਫੜ ਲਿਆ ਅਰ ਕਿਹਾ ਸ਼ਾਬਾਸ਼! ਭੂਤਨਾਥ ਸ਼ਾਬਾਸ਼!! ਤੂੰ ਇਸ ਵੇਲੇ ਜੋ ਕੁਛ ਕੀਤਾ ਹੈ ਓਹ ਸੱਚਮੁਚ ਬਹਾਦਰ ਆਦਮੀ ਦਾ ਕੰਮ ਹੈ ਮੈਂ ਲੁਕਕੇ ਤੁਹਾਡੀਆਂ ਸਭ ਗੱਲਾਂ ਸੁਣਦਾ ਰਿਹਾ ਹਾਂ ਮੈਂ ਤੇਰੇ ਤੇ ਬਹੁਤ ਪ੍ਰਸੰਨ ਹਾਂ, ਹੱਛਾ ਜਾਓ ਹੁਣ ਆਪਣੇ ਕਮਰੇ ਵਿਚ ਆਰਾਮ ਕਰੋ ਮੈਂ ਭੀ ਇੰਦ੍ਰਦੇਵ ਪਾਸ ਜਾਂਦਾ ਹਾਂ।

## ਪੰਜਵਾਂ ਕਾਂਡ

ਰਾਤ ਪਹਿਰ ਭਰ ਤੋਂ ਵਧੀਕ ਜਾ ਚੁਕੀ ਹੈ, ਇਕ ਸੁੰਦਰ ਸਜੇ ਹੋਏ ਕਮਰੇ ਵਿਚ ਰਾਜਾ ਗੋਪਾਲ ਸਿੰਘ ਅਤੇ ਇੰਦ੍ਰਦੇਵ ਬੈਠੇ ਹੋਏ ਹਨ ਅਰ ਉਹਨਾਂ ਦੇ ਸਾਹਮਣੇ ਹੱਥ ਜੋੜਕੇ ਨਾਨਕ ਬੈਠਾ ਹੋਇਆ ਹੈ।

ਗੋਪਾਲ ਸਿੰਘ-(ਨਾਨਕ ਨੂੰ) ਠੀਕ ਹੈ ਭਾਵੇਂ ਤੂੰ ਇਹ

ਗੱਲਾਂ ਆਪਣੇ ਵਲੋਂ ਲੂਣ ਮਿਰਚ ਲਾਕੇ ਸੁਣਾਈਆਂ ਹਨ ਪਰ ਫੇਰ ਭੀ ਮੈਨੂੰ ਕੋਈ ਅਜੇਹੀ ਗੱਲ ਨਹੀਂ ਮਲੂਮ ਹੁੰਦੀ ਜਿਸ ਕਰਕੇ ਭੂਤਨਾਥ ਉੱਤੇ ਕੋਈ ਦੋਸ਼ ਲਗ ਸਕੇ। ਉਸਨੇ ਜੋ ਕੁਛ ਤੇਰੀ ਮਾਂ ਨੂੰ ਕਿਹਾ ਹੈ ਸਭ ਸੱਚ ਕਿਹਾ ਹੈ ਇਸਵਲੋਂ ਮੈਂ ਭੂਤਨਾਥ ਨੂੰ ਕੁਛ ਨਹੀਂ ਕਹਿ ਸਕਦਾ ਅਰ ਨਾ ਤੇਰੀਆਂ ਗੱਲਾਂ ਤੇ ਭਰੋਸਾ ਕਰਦਾ ਹਾਂ, ਬੜੇ ਸ਼ੋਕ ਦੀ ਗੱਲ ਹੈ ਕਿ ਤੂੰ ਮੇਰੀ ਸਿਖਯਾ* ਵੱਲ ਕੁਛ ਧਿਆਨ ਨਾ ਦੀਤਾ। ਜੇ ਤੂੰ ਆਪਣੀ ਮਾਂ ਦੇ ਨਾਲ ਨਨੂੰ ਦੇ ਘਰੋਂ ਨਾ ਫੜਿਆ ਜਾਂਦਾ ਤਦ ਮੈਂ ਸ਼ਾਇਦ ਤੇਰੇ ਧੋਖੇ ਵਿਚ ਆ ਜਾਂਦਾ ਪਰ ਹੁਣ ਮੈਂ ਕਦੇ ਤੇਰੀ ਸਹਾਇਤਾ ਨਹੀਂ ਕਰ ਸਕਦਾ।

ਨਾਨਕ—ਪਰ ਆਪ ਤਾਂ ਮੇਰਾ ਅਪਰਾਧ ਖਿਮਾਂ ਕਰ ਚੁਕੇ ਹੋ ਅਤੇ.........

ਇੰਦ੍ਰਦੇਵ—ਜੇ ਤੂੰ ਉਸ ਖਿਮਾਂ ਨੂੰ ਪ੍ਰਾਪਤ ਕਰਕੇ ਪ੍ਰਸੰਨ ਹੋਯਾ ਸੀ ਤਾਂ ਫੇਰ ਉਸੇ ਰਸਤੇ ਕਿਉਂ ਤੁਰਿਆ? ਅਤੇ ਆਪਣੀ ਮਾਂ ਨੂੰ ਨਾਲ ਲੈਕੇ ਨਨੂੰ ਦੇ ਘਰ ਕਿਉਂ ਗਿਆ? ਤੈਨੂੰ ਗੱਲ ਕਰਦਿਆਂ ਸ਼ਰਮ ਨਹੀਂ ਆਉਂਦੀ?

ਗੋਪਾਲ—ਮੈਨੂੰ ਫੇਰ ਭੀ ਆਪਣੇ ਬਚਨ ਪਾਲਣ ਦਾ ਬਹੁਤਾ ਧਿਆਨ ਹੈ ਅਰ ਤੈਨੂੰ ਕੋਈ ਦੁਖ ਨਹੀਂ ਦੇਵਾਂਗਾ ਪਰ ਹੁਣ ਭੂਤਨਾਥ ਤੇਰਾ ਮੂੰਹ ਨਹੀਂ ਵੇਖਣਾ ਚਾਹੁੰਦਾ ਤੇ ਨਾ ਮੈਂ ਹੀ ਭੂਤਨਾਥ ਨੂੰ ਕੁਛ ਕਹਿਣਾ ਚਾਹੁੰਦਾ ਹਾਂ ਇੰਦ੍ਰਦੇਵ ਨੇ ਤੇਰੇ ਨਾਲ ਅਗੇ ਹੀ ਬਹੁਤ ਨੇਕੀ ਕੀਤੀ ਹੈ ਕਿ ਤੈਨੂੰ ਏਥੋਂ ਨਿਕਲ ਜਾਣ ਦੀ ਆਗਯਾ ਦੇ ਦਿਤੀ ਹੈ ਨਹੀਂ ਤਾਂ ਤੂੰ ਇਸੇ ਜੋਗਾ ਸੀ ਕਿ ਸਾਰੀ ਉਮਰ ਕੈਦਖਾਨੇ ਦੀ ਰੋਟੀ ਖਾਂਦਾ।

ਨਾਨਕ—ਜੋ ਆਗਯਾ! ਪਰ ਮੇਰੇ ਪਿਤਾ ਪਾਸੋਂ ਮੇਰੀ ਮਾਂ ਨੂੰ ਕੁਛ ਖਰਚ ਤਾਂ ਦੁਵਾ ਦੇਵੋ ਜਿਸ ਨਾਲ ਉਹ ਉਮਰ ਭਰ ਰੋਟੀ

ਖਾਂਦੀ ਰਹੇ।

ਇੰਦ੍ਰਦੇਵ—ਓਏ ਨੀਚ ! ਤੈਨੂੰ ਵਿਸ ਕਹਿੰਦਿਆਂ ਸ਼ਰਮ ਨਹੀਂ ਆਉਂਦੀ ? ਕੀ ਤੂੰ ਏਡਾ ਹੋਕੇ ਆਪਣੀ ਮਾਂ ਨੂੰ ਰੋਟੀ ਨਹੀਂ ਨਹੀਂ ਦੇ ਸਕਦਾ ਹੁਣ ਤੈਨੂੰ ਛੇਕੜ ਹੀ ਵਾਰੀ ਆਖਿਆ ਜਾਂਦਾ ਹੈ ਕਿ ਤੂੰ ਸਾਡੇ ਪਾਸੋਂ ਕੋਈ ਆਸਾ ਨਾ ਰੱਖ ਅਰ ਆਪਣੀ ਮਾਂ ਨੂੰ ਨਾਲ ਲੈਕੇ ਚਲਿਆ ਜਾਹ, ਭੂਤਨਾਥ ਨੇ ਭੀ ਮੈਨੂੰ ਏਹੋ ਸਲਾਹ ਦਿੱਤੀ ਹੈ।

ਇਹ ਕਹਿਕੇ ਇੰਦ੍ਰਦੇਵ ਨੇ ਤੌੜੀ ਵਜਾਈ ਨਾਲ ਹੀ ਉਸਦਾ ਏਯਾਰ ਸਰਜੂ ਸਿੰਘ ਅੰਦਰ ਆਇਆ।

ਇੰਦਰਦੇਵ—(ਸਰਜੂ ਨੂੰ) ਭੂਤਨਾਥ ਕਿਥੇ ਹੈ ?

ਸਰਜੂ—ਪੰਜ ਨੰਬਰ ਦੇ ਕਮਰੇ ਵਿਚ ਦੇਵੀ ਸਿੰਘ ਨਾਲ ਗੱਲਾਂ ਕਰ ਰਹੇ ਸਨ। ਓਹ ਦੋਵੇਂ ਏਥੇ ਆਏ ਭੀ ਸਨ ਪਰ ਨਾਨਕ ਨੂੰ ਬੈਠਾ ਸੁਣਕੇ ਮੁੜ ਗਏ ਹਨ।

ਇੰਦ੍ਰਦੇਵ—ਹੱਛਾ ਤੂੰ ਜਾਕੇ ਓਹਨਾਂ ਨੂੰ ਸੱਦ ਲਿਆ।

ਸਰਜੂ—ਬਹੁਤ ਹੱਛਾ ਪਰ ਮੈਨੂੰ ਆਸ਼ਾ ਨਹੀਂ ਕਿ ਓਹ ਨਾਨਕ ਦੇ ਹੁੰਦਿਆਂ ਏਥੇ ਆਉਣ।

ਇੰਦ੍ਰਦੇਵ—ਹੱਛਾ ਮੈਂ ਆਪ ਜਾਂਦਾ ਹਾਂ।

ਗੋਪਾਲ—ਹਾਂ ਤੁਹਾਡਾ ਜਾਣਾ ਹੀ ਠੀਕ ਹੈ। ਦੇਵੀ ਸਿੰਘ ਜੀ ਨੂੰ ਭੀ ਸੱਦ ਲਿਆਓ, ਇੰਦਰ ਦੇਵ ਜਾਕੇ ਥੋੜੇ ਚਿਰ ਵਿਚ ਹੀ ਭੂਤ ਨਾਥ ਤੇ ਦੇਵੀ ਸਿੰਘ ਨੂੰ ਨਾਲ ਲੈਕੇ ਆ ਪਹੁੰਚਿਆ।

ਗੋਪਾਲ—(ਭੂਤਨਾਥ ਨੂੰ) ਕਿਉਂ ਜੀ ! ਆਪ ਏਥੋਂ ਤਕ ਆ ਕੇ ਮੁੜ ਕਿਉਂ ਗਏ ?

ਭੂਤ—ਐਵੇਂ ਹੀ ਮੈਂ ਸੋਚਿਆ ਕਿ ਆਪ ਗੱਲਾਂ ਵਿਚ ਲਗੇ ਹੋਏ ਹੋ।

ਗੋਪਾਲ— ਭਾ ਤੈਨੇ ਮੇਰੀ ਗੱਲ ਦਾ ਉੱਤਰ ਦੇਵੇ।

ਦੂਤ—ਦੱਸੋ।

ਗੋਪਾਲ—ਰਾਮ ਦੇਈ ਤੇ ਨਾਨਕ ਵਲੋਂ ਆਪ ਕੀ ਆਗਯਾ ਲੈਂਦੇ ਹੋ ?

ਦੂਤ—ਮਹਾਰਾਜ ਨੇ ਹੀ ਆਗਯਾ ਦਿਤੀ ਹੈ !

ਗੋਪਾਲ—ਉਹਨਾਂ ਨੇ ਤਾਂ ਇਹ ਗੱਲ ਆਪਣੇ ਉਪਰ ਹੀ ਲਈ ਹੈ।

ਦੂਤ—ਫੇਰ ਜੋ ਆਪਣੀ ਮਰਜ਼ੀ ਹੋਵੇ, ਮੈਂ ਤਾਂ ਇਨਾਂ ਦੋਹਾਂ ਵਲੋਂ ਇਸਦੀ ਮਾਂ ਨੂੰ ਹੁਕਮ ਸੁਨਾ ਦਿਤਾ ਹੈ।

ਗੋਪਾਲ—ਇਹਨਾਂ ਦਾ ਅਪਰਾਧ ਤਾਂ ਆਪ ਸੁਣ ਹੀ ਚੁਕੇ ਹੋਵੋਗੇ।

ਦੂਤ—ਪਿਛਲੇ ਸਭ ਸੁਣ ਚੁਕਾ ਹਾਂ ਪਰ ਨਵੀਂ ਇਹੋ ਗੱਲ ਸੁਣੀ ਹੈ ਕਿ ਇਹ ਦੋਵੇਂ ਨਨੂੰ ਦੇ ਘਰੋਂ ਫੜੇ ਗਏ ਹਨ।

ਗੋਪਾਲ—ਇਸਦੇ ਬਿਨਾਂ ਇਕ ਗੱਲ ਹੋਰ ਭੀ ਹੈ।

ਦੂਤ—ਉਹ ਕੀ ?

ਗੋਪਾਲ—ਜੇ ਇਹ ਦੋਵੇਂ ਖਾਲੀ ਹੱਥ ਨਾ ਹੁੰਦੇ ਤਾਂ ਵਿਚਾਰੀ [illegible]ਤਾਂ ਨੂੰ ਜ਼ਰੂਰ ਮਾਰ ਸੁਟਦੇ।

ਏਤਨੇ ਨੂੰ ਨਾਨਕ ਬੋਲ ਉਠਿਆ, ਨਹੀਂ ਨਹੀਂ ! ਆਪਦੇ ਆਦਮੀਆਂ ਨੇ ਇਹ ਝੂਠਾ ਕਲੰਕ ਸਾਡੇ ਤੇ ਲਾਇਆ ਹੈ।

ਦੂਤ—ਜੇ ਏਹੋ ਗੱਲ ਹੈ ਤਾਂ ਮੈਂ ਇਸਨੂੰ ਹੱਥਕੜੀ ਬੇੜੀ ਤੋਂ ਖਾਲੀ ਕਿਉਂ ਵੇਖਦਾ ਹਾਂ।

ਇੰਦ੍ਰਦੇਵ—ਏਸੇ ਲਈ ਕਿ ਇਹ ਲੋਕ ਸਾਡੇ ਹੱਥੇ ਦੇ ਅੰਦਰ ਕੁਝ ਨਹੀਂ ਕਰ ਸਕਦੇ। ਜਦ ਇਹ ਲੋਕ ਫੜੇ ਜਾਂਦੇ ਏਦੋਂ ਆਏ ਸੀ ਤਾਂ ਕੁਝ ਦਿਨ ਤਾਂ ਇਹਨਾਂ ਦੀ ਨੀਤ ਸਾਫ਼ ਰਹੀ ਸੀ

ਪਰ ਅੱਜ ਇਹਨਾਂ ਦੀ ਨੀਤ ਕੁਝ ਵਿਗੜੀ ਹੋਈ ਮਲੂਮ ਹੋਂਦੀ ਹੈ।

ਭੂਤ—ਹੱਛਾ ਹੁਣ ਆਪ ਹੀ ਇਨਾਂ ਲਈ ਕੋਈ ਆਗਿਆ ਦੇਵੋ। ਪਰ ਇੰਦ੍ਰਦੇਵ ਜੀ ਇਹ ਨਾ ਸਮਝਣਾ ਕਿ ਇਹਨਾਂ ਦੇ ਆਉਣ ਕਰਕੇ ਮੈਨੂੰ ਕੁਝ ਰੰਜ ਹੋਯਾ ਹੈ ਨਹੀਂ ਸਗੋਂ ਇਹਨਾਂ ਦਾ ਆਉਣਾ ਮੇਰੇ ਲਈ ਲਾਭਦਾਇਕ ਹੈ ਮੈਂ ਇਨਾਂ ਦੇ ਮੋਹ ਵਿਚ ਫਸਿਆ ਹੋਯਾ ਸੀ ਪਰ ਹੁਣ ਪਤਾ ਲਗਾ ਕਿ ਇਹ ਸ਼ਿਹੁ ਦੀ ਗੰਦਲ ਹਨ ਸੋ ਅੱਜ ਮੈਂ ਇਹਨਾਂ ਤੋਂ ਪਿਛਾ ਛੁਡਾਕੇ ਬਹੁਤ ਪ੍ਰਸੰਨ ਹੋਯਾ ਹਾਂ ਮੇਰੇ ਸਿਰੋਂ ਬੜਾ ਭਾਰ ਲਹਿ ਗਿਆ ਹੈ ਹੁਣ ਮੇਰਾ ਜੀਵਨ ਆਰਾਮ ਨਾਲ ਬਤੀਤ ਹੋਵੇਗਾ।

ਇੰਦ੍ਰਦੇਵ—ਹੱਛਾ ਜੇ ਇਹ ਲੋਕ ਇਸਤ੍ਰਰਾਂ ਛੱਡ ਦਿਤੇ ਜਾਣ ਤਾਂ ਆਪਦੇ ਖਜ਼ਾਨੇ ਨੂੰ ਤਾਂ ਕੋਈ ਹਾਨੀ ਨਹੀਂ ਪੁਜ ਸਕਦੀ ਜੋ ਲਾਮਾ ਘਾਟੀ ਦੇ ਅੰਦਰ ਹੈ।

ਭੂਤ—ਨਹੀਂ ਕੁਝ ਭੀ ਨਹੀਂ, ਲਾਮਾ ਘਾਟੀ ਵਿਚ ਗਹਿਣੇ ਦੇ ਬਿਨਾਂ ਹੋਰ ਕੁਛ ਨਹੀਂ ਹੈ ਸੋ ਗਹਿਣੇ ਮੈਂ ਹੁਣ ਮੰਗਵਾ ਲੈਂਦਾ ਹਾਂ।

ਇੰਦ੍ਰਦੇਵ—ਜੇ ਆਪਦਾ ਭਾਵ ਨਾਨਕ ਦੀ ਮਾਂ ਦੇ ਗਹਿਣਿਆਂ ਤੋਂ ਹੈ ਤਾਂ ਉਹ ਮੇਰੇ ਪਾਸ ਹਨ ਕਿਉਂਕਿ ਇਹ ਨਨ੍ਹੋਂ ਦੇ ਘਰ ਗਹਿਣਿਆਂ ਦੇ ਬਿਨਾਂ ਨਹੀਂ ਗਈ ਸੀ।

ਭੂਤ—ਬੱਸ ਮੈਂ ਇਸ ਵਲੋਂ ਭੀ ਨਿਸ਼ਚਿੰਤ ਹੋਗਿਆ। ਭਾਵੇਂ ਉਨਾਂ ਗਹਿਣਿਆਂ ਦੀ ਮੈਨੂੰ ਕੋਈ ਪਰਵਾਹ ਨਹੀਂ ਪਰ ਮੈਂ ਇਨਾਂ ਦੇ ਪਾਸ ਇਕ ਕੌਡੀ ਨਹੀਂ ਛੱਡਣਾ ਚਾਹੁੰਦਾ।

ਇੰਦ੍ਰਦੇਵ—ਹੱਛਾ ਜੋ ਰਾਇ ਹੋਵੇਗੀ ਉਸੇਤਰਾਂ ਹੀ ਕੀਤਾ ਜਾਵੇਗਾ। ਇਹ ਕਹਿਕੇ ਇੰਦ੍ਰਦੇਵ ਨੇ ਸ਼ੇਰ ਸਰਜੂ ਸਿੰਘ ਨੂੰ ਸਦਿਆ ਜਦ ਉਹ ਆਇਆ ਤਾਂ ਕਿਹਾ ਥੋੜੇ ਚਿਰ ਲਈ ਨਾਨਕ ਨੂੰ ਬਾਹਰ ਲੈ ਜਾਓ।

ਨਾਨਕ ਨੂੰ ਨਾਲ ਲੈਕੇ ਸਰਦੂ ਸਿੰਘ ਕਮਰੇ ਦੇ ਬਾਹਰ ਚਲਾ ਗਿਆ ਅਰ ਇਸਦੇ ਪਿਛੋਂ ਰਾਜੇ ਆਦਮੀ ਸੋਚਣ ਲਗੇ ਕੇ ਨਾਨਕ ਤੇ ਉਸਦੀ ਮਾਂ ਨੂੰ ਕੀ ਦੰਡ ਦਿਤਾ ਜਾਵੇ ਜਾਂ ਉਸਦੇ ਨਾਲ ਕੀ ਵਰਤਾਉ ਕੀਤਾ ਜਾਵੇ। ਬਹੁਤ ਕੁਛ ਸੋਚਣ ਦੇ ਪਿਛੋਂ ਇਹ ਪੱਕੀ ਹੋਈ ਕਿ ਇਨਾਂ ਨੂੰ ਦੇਸ਼ ਨਿਕਾਲਾ ਦਿਤਾ ਜਾਵੇ ਅਰ ਕਹਿ ਦਿਤਾ ਜਾਵੇ ਕਿ ਜਿਸ ਦਿਨ ਸਾਡੇ ਮਹਾਰਾਜ ਦੇ ਰਾਜ ਅੰਦਰ ਵੇਖ ਜਾਣਗੇ ਮਾਰ ਸੁਟੇ ਜਾਣਗੇ।

ਇਸ ਹੁਕਮ ਤੇ ਮਹਾਰਾਜ ਦੀ ਆਗਯਾ ਲੈਣ ਦੀ ਕੋਈ ਲੋੜ ਨਹੀਂ ਸੀ ਕਿਉਂਕਿ ਉਹਨਾਂ ਨੇ ਅਗੇ ਹੀ ਕਹਿ ਛਡਿਆ ਸੀ ਕਿ ਇਹ ਸਾਰਾ ਕੰਮ ਭੂਤਨਾਥ ਦੀ ਮਰਜ਼ੀ ਅਨੁਸਾਰ ਕੀਤਾ ਜਾਵੇ। ਸੋ ਨਾਨਕ ਤੇ ਰਾਮਦੇਈ ਨੂੰ ਅੰਦਰ ਸੱਦਕੇ ਇਹ ਸਾਰਾ ਹੁਕਮ ਸੁਣਾਇਆ ਗਿਆ।

ਇਹ ਆਗਯਾ ਭਾਵੇਂ ਸਾਧਾਰਨ ਸੀ ਪਰ ਉਹਨਾਂ ਵਾਸਤੇ ਬਹੁਤ ਭੈੜੀ ਸੀ ਜਿਨਾਂ ਨੂੰ ਭੂਤਨਾਥ ਦੀ ਕ੍ਰਿਪਾ ਨਾਲ ਫਾਰਖਰਚੀ ਦੀ ਆਦਤ ਪੈ ਚੁਕੀ ਸੀ। ਨਾਨਕ ਤੇ ਉਸਦੀ ਮਾਂ ਵਿਲਕ ੨ ਕੇ ਰੋ ਰਹੇ ਸਨ। ਇੰਦ੍ਰਦੇਵ ਨੇ ਆਪਣੇ ਚਾਰ ਆਦਮੀਆਂ ਨੂੰ ਆਗਯਾ ਕੀਤੀ ਕਿ ਉਹ ਨਾਨਕ ਤੇ ਉਸਦੀ ਮਾਂ ਨੂੰ ਮਹਾਰਾਜ ਦੀ ਸਰਹੱਦੋਂ ਪਾਰ ਪੁਚਾ ਦੇਣ। ਸਰਦੂ ਸਿੰਘ ਉਸੇ ਵੇਲੇ ਉਹਨਾਂ ਦੋਹਾਂ ਨੂੰ ਨਾਲ ਲੈਕੇ ਬਾਹਰ ਚਲਾ ਗਿਆ।

ਭੂਤ—ਮੇਰੇ ਸਿਰੋਂ ਪਾਪਾਂ ਦੀ ਪੰਡ ਲੱਥੀ। ਹੱਛਾ ਹੁਣ ਇਹ ਦਸੋ ਕਿ ਕੱਲ੍ਹ ਕੀ ਹੋਵੇਗਾ।

ਗੋਪਾਲ—ਮਹਾਰਾਜ ਨੇ ਤਾਂ ਏਹੋ ਆਗਯਾ ਦਿਤੀ ਹੋਈ ਹੈ ਕਿ ਕੱਲ੍ਹ ਏਥੋਂ ਕੂਚ ਕੀਤਾ ਜਾਵੇ ਅਰ ਤਲਿਸਮ ਦੀ ਸੈਰ ਕਰਦੇ ਹੋਏ ਚੁਨਾਰਗੜ੍ਹ ਪਹੁੰਚ ਜਾਈਏ। ਚੰਪਾ, ਸ਼ਾਂਤਾ, ਹਰਨਾਮ ਸਿੰਘ,

ਭਰਤ ਸਿੰਘ ਤੇ ਦਲੀਪ ਸ਼ਾਹ ਆਦਿਕ ਬਾਹਰੋਂ ਹੀ ਭੁਲਾਵਗਾਨੂੰ ਭੇਜ ਦਿਤੇ ਜਾਣ । ਜੇ ਸਾਡੇ ਕਿਸੇ ਏਯਾਰ ਦੀ ਭੀ ਇੱਛਾ ਹੋਵੇ ਉਹ ਓਹਨਾਂ ਦੇ ਨਾਲ ਚਲਾ ਜਾਵੇ ।

ਭੂਤ—ਅਜੇਹਾ ਕੇਹੜਾ ਮੂਰਖ ਹੋਵੇਗਾ ਜੋ ਤਲਿਸਮ ਦੀ ਸੈਲ ਛੱਡਕੇ ਜਾਵੇਗਾ ।

ਦੇਵੀ—ਸਾਰੇ ਏਹੋ ਗੱਲ ਆਖਦੇ ਹਨ ।

ਭੂਤ—ਹਾਂ ਇਹ ਤਾਂ ਦਸੋ ਕਿ ਜਦ ਮੈਂ ਨਾਨਕ ਨੂੰ ਦਰਬਾਰ ਵਿਚ ਵੇਖਿਆ ਸੀ ਤਾਂ ਉਸਦੇ ਹੱਥ ਵਿਚ ਇਕ ਲਪੇਟੀ ਹੋਈ ਮੂਰਤ ਸੀ, ਓਹ ਮੂਰਤ ਕੇਹੀ ਸੀ ਤੇ ਹੁਣ ਕਿਥੇ ਹੈ ?

ਇੰਦ੍ਰਦੇਵ—ਓਹ ਕਾਗਤ ਜਿਸਨੂੰ ਆਪ ਨੇ ਮੂਰਤ ਸਮਝਿਆ ਸੀ ਮੇਰੇ ਪਾਸ ਹੈ, ਵਾਸਤਵ ਵਿਚ ਓਹ ਮੂਰਤ ਨਹੀਂ ਹੈ ਓਹ ਇਕ ਵਡੀ ਸਾਰੀ ਅਰਜੀ ਹੈ ਜੋ ਉਹ ਦਰਬਾਰ ਵਿਚ ਪੇਸ਼ ਕਰਨੀ ਚਾਹੁੰਦਾ ਸੀ ਪਰ ਅਜੇਹਾ ਕਰ ਨਾ ਸਕਿਆ ।

ਭੂਤ—ਉਸ ਵਿਚ ਕੀ ਲਿਖਿਆ ਸੀ ?

ਇੰਦ੍ਰਦੇਵ—ਜੋ ਲੋਕ ਉਸਨੂੰ ਫੜਕੇ ਲਿਆਏ ਹਨ ਉਹਨਾਂ ਦੀ ਨਿੰਦਿਆ ਚੁਗਲੀ ਦੇ ਬਿਨਾਂ ਹੋਰ ਕੁਛ ਨਹੀਂ ਸੀ ਪਰ ਨਾਲ ਹੀ ਇਸ ਗੱਲ ਤੇ ਬਹੁਤ ਜ਼ੋਰ ਦਿਤਾ ਹੋਯਾ ਸੀ ਕਿ ਕਮਲਾ ਦੀ ਮਾਂ ਸ਼ਾਂਤਾ ਵਾਸਤਵ ਵਿਚ ਮਰ ਗਈ ਹੈ ਅੱਜ ਜਿਸ ਕਮਲਾ ਨੂੰ ਸਭ ਦੇਖ ਰਹੇ ਹਨ ਓਹ ਵਾਸਤਵ ਵਿਚ ਨਕਲੀ ਹੈ ।

ਭੂਤ—ਵਾਹ ਓਏ ਸ਼ੈਤਾਨ (ਕੁਛ ਠਹਿਰਕੇ) ਸ਼ਾਇਦ ਓਹ ਦਰਖਾਸਤ ਮਹਾਰਾਜ ਦੇ ਹਥ ਨਹੀਂ ਪਹੁੰਚੀ ।

ਇੰਦ੍ਰਦੇਵ—ਕਿਉਂ ਨਹੀਂ, ਮੈਂ ਜਾਣ ਬੁਝਕੇ ਉਸਨੂੰ ਜਾਣ ਦਿਤਾ, ਰਾਤ ਨੂੰ ਪਹਿਰੇਦਾਰਾਂ ਦੇ ਰਾਹੀਂ ਆਗਯਾ ਲੈਕੇ ਮਹਾਰਾਜ ਦੇ ਪਾਸ ਪਹੁੰਚਾ ਅਰ ਮਹਾਰਾਜ ਦੇ ਅਗੇ ਓਹ ਦਰਖਾਸਤ ਰੱਖ

ਦਿਤੀ, ਮਹਾਰਾਜ ਨੇ ਉਸੇ ਵੇਲੇ ਮੈਨੂੰ ਸੱਦਿਆ ਅਰ ਓਹ ਪੜ੍ਹਨ ਵਾਸਤੇ ਆਗਯਾ ਕੀਤੀ, ਮਹਾਰਾਜ ਸੁਣਕੇ ਮੁਸਕਰਾ ਪਏ ਅਰ ਸੈਨਤ ਕੀਤੀ ਕਿ ਇਸਨੂੰ ਕਮਰੇ ਦੇ ਬਾਹਰ ਕੱਢ ਦਿਤਾ ਜਾਵੇ, ਕਿਉਂਕਿ ਇਸਤੋਂ ਪਹਿਲਾਂ ਮੈਂ ਸ਼ਾਂਤਾ ਤੇ ਹਰਨਾਮ ਸਿੰਘ ਦਾ ਪੂਰਾ੨ ਹਾਲ ਮਹਾਰਾਜ ਨੂੰ ਦੱਸ ਚੁਕਾ ਸੀ।

ਭੂਤ—ਓਹ ਮੈਨੂੰ ਭੀ ਵਿਖਾਓ।

ਇੰਦ੍ਰਦੇਵ—(ਸੈਨਤ ਕਰਕੇ) ਔਹ ਕਾਰਨਸ ਦੇ ਉਪਰ ਪਈ ਹੈ ਵੇਖ ਲਵੋ।

ਭੂਤਨਾਥ ਨੇ ਓਹ ਪੜ੍ਹਕੇ ਰੱਖ ਦਿਤੀ ਤੇ ਫੇਰ ਹੋਰ ਹੋਰ ਗੱਲਾਂ ਕਰਨ ਲਗ ਪਏ।

## ਛੀਵਾਂ ਕਾਂਡ

ਸਵੇਰ ਦਾ ਮਨੋਹਰ ਸਮਾਂ ਹੈ ਇੰਦ੍ਰਦੇਵ ਦੀ ਇਸ ਅਦਭੁਤ ਰਮਣੀਕ ਜਗ੍ਹਾ ਵਿਚ ਮਹਾਰਾਜ ਸੁਰੇਂਦ੍ਰ ਸਿੰਘ, ਬੀਰੇਂਦ੍ਰ ਸਿੰਘ ਕਮਾਰ ਅਤੇ ਏਯਾਰ ਲੋਕ ਇਸ ਮਨੋਹਰ ਅਸਥਾਨ ਦਾ ਆਨੰਦ ਲੈ ਰਹੇ ਹਨ ਅੱਜ ਇਹ ਸਭ ਏਥੋਂ ਤੁਰਨ ਵਾਲੇ ਹਨ ਬਹੁਤ ਚਿਰ ਤਕ ਫਿਰਨ ਦੇ ਪਿਛੋਂ ਸਭ ਬਾਗ ਵਿਚ ਇਕੱਠੇ ਹੋਕੇ ਗੱਲਾਂ ਕਰਨ ਲਗ ਪਏ।

ਜੀਤ—(ਇੰਦ੍ਰਦੇਵ ਨੂੰ) ਭਰਤਸਿੰਘ ਆਦਿਕਾਂ ਨੂੰ ਤੇ ਇਸਤ੍ਰੀਆਂ ਨੂੰ ਆਪ ਨੇ ਚੁਨਾਰਗੜ੍ਹ ਭੇਜ ਦਿਤਾ ਹੈ?

ਇੰਦ੍ਰਦੇਵ—ਜੀ ਹਾਂ, ਬੜੇ ਤੜਕੇ ਹੀ ਓਹਨਾਂ ਨੂੰ ਬਾਹਰਲੇ ਰਸਤੇ ਭੇਜ ਦਿਤਾ ਹੈ ਇਸਤ੍ਰੀਆਂ ਲਈ ਸਵਾਰੀ ਦੇ ਪ੍ਰਬੰਧ ਦੇ ਬਿਨਾਂ ਦਸ ਪੰਦਰਾਂ ਵਿਸ਼ਵਾਸੀ ਆਦਮੀ ਭੀ ਨਾਲ ਹੀ ਭੇਜ ਦਿਤੇ ਹਨ।

ਜੀਤ—ਤਾਂ ਹੁਣ ਅਸੀ ਭੀ ਅੰਨ ਪਾਣੀ ਛਕਕੇ ਤੁਰਨਾ

ਚਾਹੁੰਦੇ ਹਾਂ।

ਇੰਦ੍ਰਦੇਵ—ਜਿਵੇਂ ਆਪਦੀ ਰਜ਼ਾ !

ਜੀਤ—ਭੈਰੋਂ ਤੇ ਤਾਰਾ ਆਪਦੇ ਨਾਲ ਏਥੇ ਆਏ ਸਨ ਕਿਥੇ ਚਲੇ ਗਏ ਹਨ ?

ਇੰਦ੍ਰਦੇਵ—ਹੁਣ ਭੀ ਮੈਂ ਓਹਨਾਂ ਨੂ ਆਪਣੇ ਨਾਲ ਲੈ ਜਾਣਾ ਚਾਹੁੰਦਾ ਹਾਂ, ਕਿਉਂਕਿ ਮੈਨੂੰ ਓਹਨਾਂ ਦੀ ਸਹਾਇਤਾ ਦੀ ਲੋੜ ਹੈ।

ਜੀਤ—ਤਾਂ ਕੀ ਆਪ ਸਾਡੇ ਨਾਲ ਨਹੀਂ ਚਲੋਗੇ।

ਇੰਦ੍ਰਦੇਵ—ਜੀ ਉਸ ਬਾਗ ਤੱਕ ਤਾਂ ਜਰੂਰ ਜਾਵਾਂਗਾ ਜਿਥੋਂ ਆਪਨੂ ਏਥੇ ਲਿਆਯਾ ਹਾਂ ਇਸਦੇ ਪਿਛੋਂ ਗੁਪਤ ਹੋ ਜਾਵਾਂਗਾ ਕਿਉਂਕਿ ਮੈਂ ਆਪਨੂ ਤਲਿਸਮ ਦੇ ਕੁਛ ਤਮਾਸ਼ੇ ਵਿਖਾਉਣਾ ਚਾਹੁੰਦਾ ਹਾਂ। ਇਸਦੇ ਪਿਛੋਂ ਓਹਨਾਂ ਚੀਜ਼ਾਂ ਨੂੰ ਭੀ ਤਲਿਸਮ ਵਿਚੋਂ ਕਢਵਾਕੇ ਚੁਨਾਰਗੜ੍ਹ ਪੁਚਾਉਣਾ ਹੈ ਜਿਨਾਂ ਵਾਸਤੇ ਆਗਯਾ ਮਿਲ ਚੁਕੀ ਹੈ।

ਸੁਰੇਂਦ੍ਰ—ਨਹੀਂ ਨਹੀਂ, ਅਸੀ ਗੁਪਤ ਢੰਗ ਨਾਲ ਤਲਿ-ਸਮ ਦਾ ਤਮਾਸ਼ਾ ਨਹੀਂ ਵੇਖਣਾ ਚਾਹੁੰਦੇ, ਸਾਡੇ ਨਾਲ ਰਹਿਕੇ ਜੋ ਕੁਛ ਵਿਖਾ ਸਕਦੇ ਹੋ ਸੋ ਵਿਖਾਓ, ਬਾਕੀ ਰਿਹਾ ਚੀਜ਼ਾਂ ਕਢਾਕੇ ਭੇਜਣਾ ਸੋ ਦੋ ਦਿਨ ਪਿਛੋਂ ਭੀ ਭੇਜ ਸਕਦੇ ਹੋ।

ਇੰਦ੍ਰਦੇਵ—ਜਿਵੇਂ ਆਪ ਦੀ ਰਜ਼ਾ !

ਇਹ ਕਹਿਕੇ ਇੰਦ੍ਰਦੇਵ ਚਲਾ ਗਿਆ ਅਰ ਥੋੜੇ ਹੀ ਚਿਰ ਵਿਚ ਭੈਰੋਂ ਸਿੰਘ ਤੇ ਤਾਰਾ ਸਿੰਘ ਨੂ ਨਾਲ ਲੈਕੇ ਆ ਗਿਆ ਅਰ ਬੋਲਿਆ:—ਭੋਜਨ ਤਿਆਰ ਹੈ।

ਸਭੇ ਓਦੋਂ ਉਠਕੇ ਰੋਟੀ ਖਾਕੇ ਤਲਿਸਮ ਵੱਲ ਤੁਰ ਪਏ, ਜਿਸਤਰਾਂ ਇੰਦ੍ਰਦੇਵ ਇਨਾਂ ਨੂੰ ਆਪਣੇ ਘਰ ਲਿਆਯਾ ਸੀ ਓਸੇ

ਤਰਾਂ ਮੁੜ ਉਸੇ ਤਿਲਸਮੀ ਬਾਗ਼ ਵਿਚ ਲੈਗਿਆ ਜਿਸ ਵਿਚੋਂ ਲਿਆਂਦਾ ਸੀ।

ਜਦ ਮਹਾਰਾਜ ਸੁਰੇਂਦ੍ਰ ਸਿੰਘ ਆਦਿਕ ਉਸ ਬਾਰਾਂਦਰੀ ਵਿਚ ਪਹੁੰਚੇ ਜਿਸ ਵਿਚ ਰਾਤ ਆਰਾਮ ਕੀਤਾ ਸੀ ਅਰ ਸਵੇਰੇ ਵਾਜੇ ਦੀ ਆਵਾਜ਼ ਸੁਣੀ ਸੀ ਤਦ ਦਿਨ ਪਹਿਰ ਭਰ ਤੋਂ ਕੁਛ ਵਧੀਕ ਬਾਕੀ ਸੀ। ਜੀਤ ਸਿੰਘ ਨੇ ਇੰਦ੍ਰਦੇਵ ਨੂੰ ਪੁਛਿਆ ਕਿ ਹੁਣ ਕੀ ਕਰਨਾ ਚਾਹੀਦਾ ਹੈ।

ਇੰਦ੍ਰਦੇਵ-ਜੇ ਮਹਾਰਾਜ ਅੱਜ ਦੀ ਰਾਤ ਏਥੇ ਰਹਿਣਾ ਪ੍ਰਵਾਨ ਕਰਨ ਤਾਂ ਮੈਂ ਦੂਸਰੇ ਬਾਗ਼ ਵਿਚ ਲੈਜਾਕੇ ਕੁਛ ਤਮਾਸ਼ਾ ਵਿਖਾਵਾਂ।

ਜੀਤ—ਚੰਗੀ ਗੱਲ ਹੈ ਚਲੋ।

ਇਹ ਸੁਣਕੇ ਇੰਦ੍ਰਦੇਵ ਨੇ ਉਸ ਬਾਰਾਂਦਰੀ ਦੀਆਂ ਕਈ ਅਲਮਾਰੀਆਂ ਵਿਚੋਂ ਇਕ ਅਲਮਾਰੀ ਖੋਲ੍ਹੀ ਅਰ ਉਸਦੇ ਅੰਦਰ ਜਾਕੇ ਸਭਨਾਂ ਨੂੰ ਆਪਣੇ ਪਿਛੇ ਆਉਣ ਦੀ ਸੈਨਤ ਕੀਤੀ, ਇਹ ਇਕ ਗਲੀ ਵਾਂਗ ਰਸਤਾ ਬਣਿਆ ਹੋਯਾ ਸੀ, ਇੰਦ੍ਰਦੇਵ ਦੇ ਕਹੇ ਅਨੁਸਾਰ ਸਭੇ ਨਿਧੜਕ ਹੋਕੇ ਅੰਦਰ ਲੰਘ ਗਏ ਥੋੜੀ ਦੂਰ ਜਾਕੇ ਇੰਦ੍ਰਦੇਵ ਨੇ ਇਕ ਹੋਰ ਦਰਵਾਜ਼ਾ ਖੋਲ੍ਹਿਆ, ਬੁਹਿਓਂ ਬਾਹਰ ਹੁੰਦਿਆਂ ਹੀ ਸਭਨਾਂ ਨੇ ਆਪਣੇ ਆਪਨੂੰ ਇਕ ਹਰੇ ਭਰੇ ਬਾਗ਼ ਵਿਚ ਵੇਖਿਆ ਜਿਸਦੀ ਬਨਾਵਟ ਬੜੀ ਹੀ ਅਨੋਖੀ ਸੀ ਇਹ ਬਾਗ਼ ਸੈਂਕੜੀ ਬੂਟਿਆਂ ਨਾਲ ਭਰਿਆ ਹੋਯਾ ਸੀ ਅਤੇ ਵਿਚਕਾਰ ਇਕ ਸੋਤਾ ਭੀ ਸੀ ਅਰ ਚੌਹੀਂ ਪਾਸੀਂ ਫੈਲਯਾ ਸੀ ਹਾਂ ਵਿਚਕਾਰ ਇਕ ਥੜ੍ਹੇ ਤੇ ਚਾਰਾਂ ਥੰਮ੍ਹਾਂ ਤੇ ਛੱਤ ਪਾਕੇ ਇਕ ਬੰਗਲਾ ਬਣਾਯਾ ਹੋਯਾ ਸੀ ਤੇ ਉਸ ਥੜ੍ਹੇ ਤੇ ਚੜ੍ਹਨ ਲਈ ਸਭ ਪਾਸੇ ਪੌੜੀਆਂ ਬਣੀਆਂ ਹੋਈਆਂ ਸਨ।

ਇਹ ਚਬੂਤਰਾ (ਥੜਾ) ਕੁਛ ਅਨੋਖੇ ਹੀ ਢੰਗ ਦਾ ਬਣਿਆਂ ਹੋਯਾ ਸੀ ਲਗ ਭਗ ਚਾਲੀ ਗਜ ਚੌੜਾ ਤੇ ਏਤਨਾ ਹੀ ਲੰਮਾ ਹੋਵੇਗਾ ਇਸਦੇ ਫਰਸ਼ ਤੇ ਲੋਹੇ ਦੀਆਂ ਬਾਰੀਕ ਨਾਲੀਆਂ ਜਾਲ ਵਾਂਗ ਜੜੀਆਂ ਹੋਈਆਂ ਸਨ ਅਰ ਵਿਚਕਾਰ ਇਕ ਚੌਨੁਕਰਾ ਕਾਲਾ ਪੱਥਰ ਇਸਤਰਾਂ ਜੜਿਆ ਹੋਇਆ ਸੀ ਕਿ ਚਾਰ ਆਦਮੀ ਉਸਦੇ ਉਪਰ ਬੈਠ ਸਕਦੇ ਸਨ ਇਸਦੇ ਬਿਨਾਂ ਉਸ ਚਬੂਤਰੇ ਤੇ ਹੋਰ ਕੁਛ ਨਹੀਂ ਸੀ।

ਥੋੜੇ ਚਿਰ ਤਕ ਸਭ ਉਸ ਚਬੂਤਰੇ ਵੱਲ ਵੇਖਦੇ ਰਹੇ ਫਿਰ ਇੰਦ੍ਰਦੇਵ ਨੇ ਮਹਾਰਾਜ ਨੂੰ ਕਿਹਾ ਇਹ ਬਗੀਚਾ ਤਿਲਿਸਮ ਬਨਾਉਣ ਵਾਲਿਆਂ ਨੇ ਕੇਵਲ ਤਮਾਸ਼ਾ ਵੇਖਣ ਲਈ ਬਨਾਇਆ ਹੈ। ਇਥੋਂ ਦਾ ਤਮਾਸ਼ਾ ਮੈਂ ਆਪਦੇ ਪਾਸ ਰਹਿਕੇ ਨਹੀਂ ਵਿਖਾ ਸਕਦਾ ਜੇ ਆਪ ਮੈਨੂੰ ਦੋਪਹਿਰਾਂ ਦੀ ਛੁਟੀ ਦੇਵੋ ਤਾਂ.........

ਮਹਾਰਾਜ ਨੇ ਇੰਦ੍ਰਦੇਵ ਦੀ ਇਹ ਗੱਲ ਮੰਨ ਲਈ ਤਦ ਓਹ ਸਭਨਾਂ ਦੇ ਵੇਖਦਿਆਂ ੨ ਉਸ ਕਾਲੇ ਪੱਥਰ ਦੇ ਉਪਰ ਚੜ੍ਹ ਗਿਆ ਜੋ ਚਬੂਤਰੇ ਦੇ ਵਿਚਕਾਰ ਲਗਾ ਹੋਯਾ ਸੀ। ਸਵਾਰ ਹੁੰਦਿਆਂ ਹੀ ਓਹ ਪੱਥਰ ਹਿਲਿਆ ਅਰ ਇੰਦ੍ਰਦੇਵ ਨੂੰ ਨਾਲ ਲੈਕੇ ਧਰਤੀ ਦੇ ਅੰਦਰ ਚਲਾ ਗਿਆ ਪਰ ਥੋੜੇ ਹੀ ਚਿਰ ਪਿਛੋਂ ਓਹ ਆਪਣੇ ਟਿਕਾਣੇ ਆ ਗਿਆ ਪ੍ਰੰਤੂ ਇੰਦ੍ਰਦੇਵ ਉਸਦੇਉਪਰਨਹੀਂਸੀ।

ਇੰਦ੍ਰਦੇਵ ਦੇ ਚਲੇ ਜਾਣ ਪਿਛੋਂ ਥੋੜਾ ਚਿਰ ਤਕ ਸਭ ਕੋਈ ਉਸ ਥੜੇ ਤੇ ਖੜੇ ਰਹੇ ਇਸਦੇ ਪਿਛੋਂ ਓਹ ਥੜਾ ਗਰਮ ਹੋਣ ਲਗ ਪਿਆ ਹੌਲੀ ੨ ਇਹ ਤਾਉ ਇਤਨਾ ਵਧਿਆ ਕਿ ਲਾਚਾਰ ਹੋਕੇ ਸਭਨਾਂ ਨੂੰ ਹੇਠ ਉਤਰਨਾ ਪਿਆ ਇਸ ਵੇਲੇ ਦਿਨ ਕੋਈ ਦੋ ਕੁ ਘੰਟੇ ਬਾਕੀ ਸੀ।

ਸਭੇ ਹੀ ਫਿਰਦੇ ੨ ਬਾਗ ਦੀ ਕੰਧ ਵਲ ਚਲੇ ਗਏ ਅਰ

ਵੇਖਣ ਲਗੇ ਜੋ ਬੰਧ ਕੇਹੀ ਬਣੀ ਹੋਈ ਹੈ ਪਰੰਤੂ ਕੋਈ ਅਨੋਖੀ ਗੱਲ ਨ ਦਿੱਸੀ। ਫੇਰ ਫਿਰਦੇ ੨ ਉੱਤਰ ਵੱਲ ਦੀ ਕੰਧ ਵੱਲ ਗਏ ਫੇਰ ਪੱਛਮ ਦੀ ਕੰਧ ਵੱਲ ਗਏ ਤੇ ਏਧਰ ਦੀ ਕੰਧ ਨੂੰ ਹੈਰਾਨੀ ਨਾਲ ਵੇਖਣ ਲਗ ਪਏ, ਕਿਉਂਕਿ ਇਸ ਵਿਚ ਕੁਛ ਵਚਿਤ੍ਰਤਾ ਸੀ।

ਇਹ ਕੰਧ ਸ਼ੀਸ਼ੇ ਦੀ ਮਲੂਮ ਹੁੰਦੀ ਸੀ ਅਰ ਉਸ ਉਪਰ ਮਹਾਂ ਭਾਰਤ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ ਜਿਹੀਆਂ ਉਸ ਤਿਲਸਮੀ ਬੰਗਲੇ ਵਿਚ ਤੁਰਦੀਆਂ ਫਿਰਦੀਆਂ ਮੂਰਤਾਂ ਇਹਨਾਂ ਲੋਕਾਂ ਨੇ ਵੇਖੀਆਂ ਸਨ। ਇਹ ਲੋਕ ਬੜਾ ਚਿਰ ਏਹਨਾਂ ਮੂਰਤਾਂ ਨੂੰ ਵੇਖਦੇ ਰਹੇ ਸਭਨਾਂ ਨੂੰ ਨਿਸਚਾ ਹੋਗਿਆ ਕਿ ਜਿਸਤਰਾਂ ਓਹ ਮੂਰਤਾਂ ਤੁਰਦੀਆਂ ਫਿਰਦੀਆਂ ਵੇਖ ਚੁਕੇ ਹਾਂ ਉਸੇਤਰਾਂ ਇਹਨਾਂ ਮੂਰਤਾਂ ਨੂੰ ਭੀ ਵੇਖਾਂਗੇ ਕਿਉਂਕਿ ਕੰਧ ਤੇ ਹੱਥ ਫੇਰਨ ਤੋਂ ਸਾਫ ਮਲੂਮ ਹੁੰਦਾ ਸੀ ਕਿ ਇਹ ਮੂਰਤਾਂ ਸ਼ੀਸ਼ੇ ਦੇ ਅੰਦਰ ਹਨ।

ਇਹਨਾਂ ਮੂਰਤਾਂ ਦੇ ਵੇਖਣ ਤੋਂ ਸਾਫ ੨ ਮਹਾਂ ਭਾਰਤ ਦਾ ਸਮਾਂ ਅੱਖਾਂ ਦੇ ਅਗੇ ਆ ਜਾਂਦਾ ਸੀ, ਕੈਰੋਂ ਪਾਂਡਵਾਂ ਦੀ ਫੌਜ ਵਡੇ ੨ ਸੈਨਾਪਤੀ, ਰਥ, ਹਾਥੀ, ਘੋੜੇ ਆਦਿਕ ਸਭ ਕੁਛ ਸੀ। ਇਸ ਲੜਾਈ ਦੀ ਨਕਲ ਆਪਣੀਆਂ ਅੱਖਾਂ ਨਾਲ ਵੇਖਾਂਗੇ ਇਹ ਸੋਚ ਸਭ ਪ੍ਰਸੰਨ ਹੋ ਰਹੇ ਸਨ ਅਰ ਬੜੇ ਧਿਆਨ ਨਾਲ ਉਹਨਾਂ ਮੂਰਤਾਂ ਨੂੰ ਵੇਖ ਰਹੇ ਸਨ ਏਥੋਂ ਤਕ ਕਿ ਤ੍ਰਕਾਲਾਂ ਪੈ ਗਈਆਂ ਅਰ ਹਨੇਰਾ ਹੋਗਿਆ, ਅਚਾਨਕ ਓਹ ਕੰਧ ਚਮਕਣ ਲਗ ਪਈ ਤੇ ਮੂਰਤਾਂ ਭੀ ਹਿੱਲਣ ਲਗ ਪਈਆਂ ਜਿਸਤੋਂ ਸਭਨਾਂ ਨੇ ਸਮਝਿਆ ਕਿ ਨਕਲੀ ਲੜਾਈ ਹੋਣ ਵਾਲੀ ਹੈ ਪਰ ਕੁਛ ਚਿਰ ਪਿਛੋਂ ਸਾਰਿਆਂ ਨੂੰ ਹੈਰਾਨੀ ਹੋਈ ਜਦ ਵੇਖਿਆ ਕਿ ਓਹ ਮੂਰਤਾਂ ਇਕ ੨ ਕਰਕੇ ਗੁੰਮ ਹੁੰਦੀਆਂ ਜਾਂਦੀਆਂ ਹਨ ਏਥੋਂ ਤਕ ਕਿ ਥੋੜੇ ਚਿਰ

ਇਹ ਹੀ ਸਭ ਮੂਰਤਾਂ ਗੁੰਮ ਹੋਗਈਆਂ ਤੇ ਕੰਧ ਸਾਫ ਦਿੱਸਣ ਲਗ ਪਈ ਇਸਦੇ ਪਿਛੋਂ ਫੇਰ ਕੰਧ ਦਾ ਚਮਕਣਾ ਬੰਦ ਹੋਗਿਆ ਤੇ ਸਭ ਪਾਸੇ ਹਨੇਰਾ ਛਾ ਗਿਆ।

ਥੋੜੇ ਚਿਰ ਪਿਛੋਂ ਉਸ ਥੜੇ ਤੇ ਚਾਨਣ ਹੋਗਿਆ ਇਹ ਵੇਖਕੇ ਸਭ ਉਸ ਥੜੇ ਵੱਲ ਤੁਰ ਪਏ, ਅਰ ਜਦ ਓਹਦੇ ਪਾਸ ਪਹੁੰਚੇ ਤਾਂ ਵੇਖਿਆ ਕਿ ਉਸ ਥੜੇ ਦੀ ਛੱਤ ਵਿਚ ਲਗੇ ਹੋਏ ਦਸ ਬਾਹਾਂ ਪੱਥਰ ਦੇ ਟੁਕੜੇ ਬੜੇ ਚਮਕ ਰਹੇ ਹਨ ਜਿਸ ਨਾਲ ਓਹ ਥੜਾ ਹੀ ਨਹੀਂ ਸਗੋਂ ਸਾਰਾ ਬਾਗ ਜਗਮਗ ੨ ਕਰ ਰਿਹਾ ਹੈ ਅਰ ਸੈਂਕੜੇ ਮੂਰਤਾਂ ਉਸ ਥੜੇ ਤੇ ਏਧਰ ਓਧਰ ਫਿਰਦੀਆਂ ਦਿਸਦੀਆਂ ਹਨ ਧਿਆਨ ਕਰਨ ਤੇ ਮਲੂਮ ਹੋਗਿਆ ਕਿ ਇਹ ਓਹੋ ਮੂਰਤਾਂ ਹਨ ਜੋ ਕੰਧ ਦੇ ਅੰਦਰ ਵੇਖੀਆਂ ਸਨ ਕੋਈ ਅਚੰਭਾ ਨਹੀਂ ਕਿ ਉਸ ਕੰਧ ਦੇ ਅੰਦਰ ਇਹਨਾਂ ਦਾ ਕੋਠ ਹੋਵੇ ਅਰ ਏਥੇ ਥੜੇ ਤੇ ਆਕੇ ਤਮਾਸ਼ਾ ਦਿਖਾਉਂਦੀਆਂ ਹੋਣ।

ਇਸ ਵੇਲੇ ਜਿੰਨੀਆਂ ਮੂਰਤਾਂ ਇਸ ਥੜੇ ਤੇ ਸਨ ਸਭ ਅਰਜਨ ਦੇ ਪੁਤ੍ਰ ਅਭਿਮਨ੍ਯੂ ਦੀ ਲੜਾਈ ਨਾਲ ਸੰਬੰਧ ਰਖਦੀਆਂ ਸਨ। ਜਦ ਇਹਨਾਂ ਮੂਰਤਾਂ ਨੇ ਕੰਮ ਆਰੰਭ ਕੀਤਾ ਤਾਂ ਪੂਰਾ ੨ ਚਿਤ੍ਰ ਅਭਿਮਨ੍ਯੂ ਦੀ ਲੜਾਈ ਦਾ ਅੱਖਾਂ ਅਗੇ ਆ ਜਾਂਦਾ ਸੀ ਜਿਸਤਰਾਂ ਕੌਰਵਾਂ ਦੇ ਰਚੇ ਹੋਏ ਵ੍ਯੂਹ ਵਿਚ ਫਸਕੇ ਬੀਰ ਅਭਮਨ੍ਯੂ ਨੇ ਬੀਰਤਾ ਦਿਖਾਈ ਸੀ ਅਰ ਅੰਤ ਵਿਚ ਅਧਰਮ ਨਾਲ ਮਾਰਿਆ ਗਿਆ ਸੀ ਉਸਨੂੰ ਅੱਜ ਨਾਟਕ ਦੇ ਰੂਪ ਵਿਚ ਵੇਖਕੇ ਸਭ ਹੀ ਪ੍ਰਸੰਨ ਹੋਏ ਤੇ ਬਹੁਤ ਚਿਰ ਤੱਕ ਓਹਨਾਂ ਦੇ ਦਿਲਾਂ ਤੇ ਇਸਦਾ ਪ੍ਰਭਾਵ ਰਿਹਾ।

ਇਸ ਤਮਾਸ਼ੇ ਦਾ ਹਾਲ ਅਸੀਂ ਪੂਰਾ ੨ ਨਹੀਂ ਲਿਖਣਾ ਚਾਹੁੰਦੇ ਕਿਉਂਕਿ ਮਹਾਂ ਭਾਰਤ ਦਾ ਪ੍ਰਸੰਗ ਪ੍ਰਸਿੱਧ ਹੈ ਇਹ

ਤਮਾਸ਼ਾ ਥੜੇ ਚਿਰ ਵਿਚ ਹੀ ਨਹੀਂ ਮੁਕਾ ਸਗੋਂ ਵੇਖਦਿਆਂ ੨ ਸਾਰੀ ਰਾਤ ਬੀਤ ਗਈ, ਦਿਨ ਚੜ੍ਹਨ ਤੋਂ ਕੁਛ ਚਿਰ ਪਹਿਲਾਂ ਹਨੇਰਾ ਹੋਗਿਆ ਅਰ ਉਸ ਹਨੇਰੇ ਵਿਚ ਹੀ ਮੂਰਤਾਂ ਗੁੰਮ ਹੋ ਗਈਆਂ, ਚਾਨਣਾ ਹੋਣ ਤੇ ਸਭਨਾਂ ਨੇ ਵੇਖਿਆ ਕਿ ਉਸ ਚਬੂਤਰੇ ਉਤੇ ਇੰਦ੍ਰਦੇਵ ਦੇ ਬਿਨਾਂ ਕੁਛ ਭੀ ਨਹੀਂ ਹੈ।

ਇੰਦ੍ਰਦੇਵ ਨੂੰ ਵੇਖ ਕੇ ਸਭ ਪ੍ਰਸੰਨ ਹੋਏ ਅਰ ਰਾਮ ਰਵੱਯਾ ਕਰਨ ਦੇ ਪਿਛੋਂ ਗੱਲਾਂ ਹੋਣ ਲੱਗੀਆਂ।

ਇੰਦ੍ਰਦੇਵ-(ਚਬੂਤਰੇ ਦੇ ਹੇਠਾਂ ਉਤਰਕੇ ਤੇ ਮਹਾਰਾਜ ਦੇ ਪਾਸ ਆਕੇ) ਮੈਂ ਆਸ਼ਾ ਕਰਦਾ ਹਾਂ ਕਿ ਮਹਾਰਾਜ ਇਸ ਤਮਾਸ਼ੇ ਨੂੰ ਵੇਖਕੇ ਬਹੁਤ ਪ੍ਰਸੰਨ ਹੋਏ ਹੋਣਗੇ।

ਮਹਾਰਾਜ-ਬੇਸ਼ਕ! ਪਰ ਕੀ ਇਸਦੇ ਬਿਨਾਂ ਹੋਰ ਭੀ ਕੋਈ ਤਮਾਸ਼ਾ ਏਥੇ ਦਿਸ ਸੱਕਦਾ ਹੈ ?

ਇੰਦ੍ਰਦੇਵ-ਜੀ ਹਾਂ ਪੂਰਾ ੨ ਮਹਾਂ ਭਾਰਤ ਦਿਖਾਇਆ ਜਾ ਸੱਕਦਾ ਹੈ ਪਰ ਦੋ ਚਾਰ ਦਿਨਾਂ ਵਿਚ ਨਹੀਂ ਸਗੋਂ ਮਹੀਨਿਆਂ ਵਿਚ। ਇਸਦੇ ਬਨਾਉਣ ਵਾਲੇ ਨੇ ਇਹ ਢੰਗ ਰਖਿਆ ਹੈ ਕਿ ਭਾਵੇਂ ਆਦਿ ਤੋਂ ਤਮਾਸ਼ਾ ਆਰੰਭ ਕੀਤਾ ਜਾਵੇ ਤੇ ਭਾਵੇਂ ਵਿਚੋਂ ਕੋਈ ਸੀਨ, ਜੋ ਚਾਹੋ ਵੇਖ ਸਕਦੇ ਹੋ।

ਮਹਾਰਾਜ-ਇੱਛਾ ਤਾਂ ਬਹੁਤ ਕੁਛ ਵੇਖਣ ਦੀ ਹੈ ਪਰ ਇਸਵੇਲੇ ਅਸੀ ਠਹਿਰ ਨਹੀਂ ਸਕਦੇ ਫੇਰ ਕਦੀ ਵੇਖਾਂਗੇ, ਹੱਛਾ ਹੁਣ ਸਾਨੂੰ ਇਸ ਤਮਾਸ਼ੇ ਸੰਬੰਧੀ ਕੁਛ ਸਮਝਾਓ ਤਾਂ ਸਹੀ ਜੋ ਇਹ ਕੰਮ ਕਿਸਤਰਾਂ ਹੁੰਦਾ ਹੈ ਅਰ ਤੁਸਾਂ ਓਥੇ ਜਾਕੇ ਕੀ ਕੁਛ ਕੀਤਾ ਸੀ॥

ਇਹ ਸੁਣਕੇ ਇੰਦ੍ਰਦੇਵ ਨੇ ਓਥੋਂ ਦਾ ਪੂਰਾ ੨ ਹਾਲ ਸਮਝਾਯਾ ਅਰ ਕਿਹਾ ਕਿ ਏਹ ਜੇਹੇ ਕਈ ਤਮਾਸ਼ੇ ਇਸ ਤਲਿਸਮ ਵਿਚ ਹਨ ਜੇ ਆਪ ਚਾਹੋ ਤਾਂ ਕਈ ਵਰਹੇ ਏਹੋ ਆਨੰਦ ਵੇਖ

ਸਕਦੇ ਹੋ, ਇਸਦੇ ਬਿਨਾਂ ਇਥੇ ਧਨ ਦਾ ਭੀ ਇਹ ਹਾਲ ਹੈ ਕਿ ਵਰਿਹਾਂ ਤਕ ਢੋਂਦੇ ਰਹੋ ਫੇਰ ਭੀ ਨਾ ਮੁਕੇ । ਸੋਨੇ ਚਾਂਦੀ ਦੀ ਤਾਂ ਗੱਲ ਹੀ ਕੋਈ ਨਹੀਂ ਜਵਾਹਰਾਤ ਆਪ ਜਿਤਨੀ ਚਾਹੋ ਲੈ ਸਕਦੇ ਹੋ ਸੱਚੀ ਗੱਲ ਤਾਂ ਇਹ ਹੈ ਕਿ ਜਿਤਨਾ ਧਨ ਇਥੇ ਹੈ ਉਸਦੇ ਰੱਖਣ ਦਾ ਏਹੋ ਟਿਕਾਣਾ ਹੋ ਸਕਦਾ ਹੈ ਇਸ ਬਗੀਚੇ ਦੇ ਪਾਸ ਹੀ ਚਾਰ ਬਾਗ ਹੋਰ ਹਨ ਪਰ ਸ਼ਾਇਦ ਇਸ ਵੇਲੇ ਆਪ ਓਹਨਾਂ ਦੀ ਸੈਰ ਕਰਨੀ ਨਹੀਂ ਚਾਹੋਗੇ ।

ਮਹਾਰਾਜ—ਹਾਂ ਇਸਵੇਲੇ ਅਸੀ ਤਮਾਸ਼ੇ ਨਹੀਂ ਵੇਖ ਸਕਦੇ ਸਭ ਤੋਂ ਪਹਿਲੇ ਵਿਆਹ ਦੇ ਕੰਮ ਤੋਂ ਵੇਹਲੇ ਹੋਣਾ ਚਾਹੀਦਾ ਹੈ ਇਸਦੇ ਪਿਛੋਂ ਫੇਰ ਇਕ ਵਾਰੀ ਇਸ ਤਲਿਸਮ ਵਿਚ ਆਕੇ ਸੈਰ ਕਰਾਂਗੇ ।

ਕੁਛ ਗੱਲਾਂ ਕਰਨ ਦੇ ਪਿਛੋਂ ਇੰਦ੍ਰਦੇਵ ਸਾਰਿਆਂ ਨੂੰ ਉਸੇ ਬਾਗ ਵਿਚ ਲੈ ਗਿਆ ਜਿਸ ਵਿਚ ਪਹਿਲੇ ਮਿਲਿਆ ਸੀ ਅਰ ਜਿਥੋਂ ਆਪਣੇ ਘਰ ਨੂੰ ਲੈ ਗਿਆ ਸੀ ।

## ਸੱਤਵਾਂ ਕਾਂਡ

ਇਸ ਬਾਗ ਵਿਚ ਜਿਸ ਬਾਰਾਂਦਰੀ ਵਿਚ ਬੈਠਕੇ ਪਹਿਲੇ ਦਿਨ ਰੋਟੀ ਖਾਧੀ ਸੀ ਅੱਜ ਭੀ ਓਥੇ ਹੀ ਬੈਠਕੇ ਭੋਜਨ ਕੀਤਾ ਭੋਜਨ ਦੀਆਂ ਚੀਜ਼ਾਂ ਏਯਾਰ ਆਪਣੇ ਨਾਲ ਲਿਆਏ ਸਨ ਤੇ ਪਾਣੀ ਓਥੇ ਅਗੇ ਹੀ ਬਹੁਤ ਸੀ ਸੋ ਮੂੰਹ ਹੱਥ ਧੋਕੇ ਰੋਟੀ ਖਾਕੇ ਸਭੇ ਹੀ ਸੌਂ ਗਏ ਕਿਉਂਕਿ ਰਾਤ ਦੇ ਜਾਗੇ ਹੋਏ ਸਨ ਅਰ ਅਰਾਮ ਕੀਤੇ ਦੇ ਬਿਨਾਂ ਅਗੇ ਨਹੀਂ ਜਾ ਸਕਦੇ ਸੀ, ਜਦ ਦਿਨ ਪਹਿਰ ਭਰ ਤੋਂ ਕੁਛ ਘੱਟ ਬਾਕੀ ਰਹਿ ਗਿਆ ਤਾਂ ਸਭ ਉਠਕੇ ਹਥ ਮੂੰਹ ਧੋਕੇ ਅਗੇ ਜਾਣ ਲਈ ਤਿਆਰ ਹੋਗਏ । ਅਸੀ ਪਿਛੇ ਕਿਤੇ ਲਿਖ

ਅ ਏ ਹਾਂ ਕਿ ਏਥੇ ਤਿਨਾਂ ਪਾਸਿਆਂ ਦੀਆਂ ਕੰਧਾਂ ਵਿਚ ਕਈ ਅਲ ਰੀਆਂ ਸਨ ਸੋ ਇਸ ਵੇਲੇ ਕੌਰ ਇੰਦ੍ਰਜੀਤ ਸਿੰਘ ਨੇ ਓਹਨਾਂ ਅਲਮਾਰੀਆਂ ਵਿਚ ਇਕ ਅਲਮਾਰੀ ਖੋਲ੍ਹੀ ਅਰ ਮਹਾਰਾਜ ਵੱਲ ਵੇਖਕੇ ਕਿਹਾ ਚੁਨਾਰਗੜ੍ਹ ਦੇ ਤਲਿਸਮ ਵਿਚ ਜਾਣ ਦਾ ਇਹ ਰਸਤਾ ਹੈ ਪਰ ਅਸੀ ਦੋਵੇਂ ਭਰਾ ਇਸੇ ਰਸਤੇ ਗਏ ਸੀ।

ਰਸਤਾ ਬੜਾ ਹਨੇਰਾ ਸੀ ਇਸ ਲਈ ਇੰਦ੍ਰਜੀਤ ਸਿੰਘ ਨੇ ਤਲਿਸਮੀ ਖੰਜਰ ਕੱਢ ਲਿਆ ਅਰ ਚਾਨਣਾ ਕਰਦਾ ਹੋਯਾ ਆਪ ਅੱਗੇ ੨ ਤੁਰ ਪਿਆ ਉਸਦੇ ਪਿਛੇ ਮਹਾਰਾਜ ਤੇ ਬਾਕੀ ਸਭੇ ਤੁਰ ਪਏ। ਸਭ ਦੇ ਪਿਛੇ ਅਨੰਦ ਸਿੰਘ ਹਥ ਵਿਚ ਤਲਿਸਮੀ ਖੰਜਰ ਲਈ ਚਾਨਣਾ ਕਰਦਾ ਹੋਇਆ ਜਾ ਰਿਹਾ ਸੀ ਕਿਉਂਕਿ ਸੁਰੰਗ ਤੰਗ ਹੋਣ ਕਰਕੇ ਅਗੇ ਦਾ ਚਾਨਣ ਕੰਮ ਨਹੀਂ ਦੇਂਦਾ ਸੀ।

ਇਹ ਲੋਕ ਬਹੁਤੀ ਘੰਟੇ ਬਰਾਬਰ ਸੁਰੰਗ ਵਿਚ ਤੁਰੇ ਗਏ ਇਸ ਗੱਲ ਦਾ ਕੁਝ ਪਤਾ ਨਾ ਲਗਾ ਕਿ ਕਦੋਂ ਸੰਧਯਾ ਪਈ ਹੈ ਤੇ ਹੁਣ ਕਿਤਨੀ ਰਾਤ ਬੀਤ ਚੁਕੀ ਹੈ, ਜਦ ਸੁਰੰਗ ਦਾ ਦੂਸਰਾ ਬੂਹਾ ਆਇਆ ਤਾਂ ਉਸਨੂੰ ਖੋਹਲਕੇ ਸਭੇ ਇਕ ਵਡੀ ਸਾਰੀ ਕੋਠੜੀ ਵਿਚ ਪਹੁੰਚੇ ਇਸ ਬੂਹੇ ਦੇ ਬਿਨਾਂ ਉਸ ਕੋਠੜੀ ਵਿਚ ਤਿੰਨ ਬੂਹੇ ਹੋਰ ਭੀ ਸਨ ਜਿਨਾਂ ਵੱਲ ਸੈਨਤ ਕਰਕੇ ਇੰਦ੍ਰਜੀਤ ਸਿੰਘ ਨੇ ਕਿਹਾ ਹੁਣ ਅਸੀ ਚਬੂਤਰੇ ਵਾਲੇ ਤਲਿਸਮ ਦੇ ਹੇਠਾਂ ਆ ਪਹੁੰਚੇ ਹਾਂ ਇਸ ਥਾਂ ਤੇ ਇਕ ਦੂਸਰੇ ਨਾਲ ਹੀ ਸੈਂਕੜੇ ਕੋਠੜੀਆਂ ... ਜ ਭੁਲ ਭੁਲਯਾਂ ਵਾਂਗ ਚੱਕਰ ਖਾਂਦੀਆਂ ਹਨ ਤੇ ਓਹਨਾਂ ਵਿਚ ... ਆ ਹੋਇਆ ਮਨੁਖ ਛੇਤੀ ਨਹੀਂ ਨਿਕਲ ਸਕਦਾ, ਜਦ ਅਸੀਂ ਪਹਿਲੇ ਪਹਿਲ ਏਥੇ ਆਏ ਸੀ ਤਾਂ ਸਭ ਕੋਠੜੀਆਂ ਦੇ ਬੂਹੇ ਬੰਦ ਸਨ ਜੋ ਤਲਿਸਮੀ ਪੁਸਤਕ ਦੀ ਸਹਾਇਤਾ ਨਾਲ ਖੁਲ ਗਏ ਅਰ ਜਿਸਦਾ ਪੂਰਾ ਹਾਲ ਆਪਨੂੰ ...

ਮਲੂਮ ਹੋ ਜਾਵੇਗਾ ਪਰ ਇਨਾਂ ਨੂੰ ਖੋਜਲਣ ਵਿਚ ਕਈ ਦਿਨ ਲਗ ਗਏ ਤੇ ਔਖ ਭੀ ਬਹੁਤ ਹੋਇਆ। ਇਨਾਂ ਕੋਠੜੀਆਂ ਦੇ ਵਿਚਕਾਰ ਇਕ ਚੌਰਸ ਕਮਰਾ ਆਪ ਦੇਖੋਗੇ ਜੋ ਠੀਕ ਉਸ ਚਬੂਤਰੇ ਦੇ ਹੇਠਾਂ ਹੈ ਅਰ ਉਸੇ ਵਿਚੋਂ ਬਾਹਰ ਨਿਕਲਨ ਦਾ ਰਸਤਾ ਹੈ ਬਾਕੀ ਸਭ ਕੋਠੜੀਆਂ ਵਿਚ ਸਾਮਾਨ ਤੇ ਖਜ਼ਾਨਾ ਹੈ। ਇਸਦੇ ਇਲਾਵਾ ਛੱਤ ਦੇ ਉਪਰ ਹੀ ਇਕ ਹੋਰ ਰਸਤਾ ਚਬੂਤਰੇ ਦੇ ਬਾਹਰ ਨਿਕਲਨ ਦਾ ਬਣਾਇਆ ਹੋਯਾ ਹੈ ਜਿਸਦਾ ਹਾਲ ਮੈਨੂੰ ਪਹਿਲੇ ਮਲੂਮ ਨਹੀਂ ਸੀ ਜਿਸ ਦਿਨ ਮੈਂ ਸੀ ਚਬੂਤਰੇ ਦੇ ਬਾਹਰ ਨਿਕਲੀ ਉਸ ਦਿਨ ਮਲੂਮ ਹੋਯਾ ਕਿ ਇਕ ਹੋਰ ਭੀ ਰਸਤਾ ਹੈ।

ਇੰਦ੍ਰਦੇਵ–ਜੀ ਹਾਂ ਦੂਸਰਾ ਰਸਤਾ ਭੀ ਹੈ ਜੋ ਤਲਿਸਮੀ ਦਰੋਗੇ ਲਈ ਬਨਾਇਆ ਗਿਆ ਹੈ, ਤਲਿਸਮ ਤੋੜਨ ਵਾਲੇ ਵਾਸਤੇ ਨਹੀਂ। ਮੈਨੂੰ ਉਸ ਰਸਤੇ ਦਾ ਪੂਰਾ ਹਾਲ ਮਲੂਮ ਹੈ।

ਗੋਪਾਲ-ਮੈਨੂੰ ਭੀ ਉਸ ਰਸਤੇ ਦਾ ਹਾਲ ਇਨਾਂ (ਇੰਦ੍ਰਦੇਵ) ਪਾਸੋਂ ਮਲੂਮ ਹੋਇਆ ਹੈ ਇਸ ਤੋਂ ਪਹਿਲਾਂ ਮੈਂ ਭੀ ਨਹੀਂ ਜਾਣਦਾ ਸੀ ਅਰ ਨਾ ਇਹੋ ਪਤਾ ਸੀ ਕਿ ਇਸ ਤਲਿਸਮ ਦੇ ਦਰੋਗਾ ਏਹੋ ਹਨ। ਇਸਦੇ ਪਿਛੋਂ ਕੌਰ ਇੰਦ੍ਰਜੀਤ ਸਿੰਘ ਤੇ ਅਨੰਦ ਸਿੰਘ ਨੇ ਸਭਨਾਂ ਨੂੰ ਉਨਾਂ ਕੋਠੜੀਆਂ ਅਤੇ ਤਹਿਖਾਨੇ ਦੀ ਸੈਰ ਕਰਾਈ ਜਿਨ੍ਹਾਂ ਵਿਚ ਅਤਯੰਤ ਬੇ ਪ੍ਰਵਾਹੀ ਨਾਲ ਖਰਚ ਕਰਨ ਤੇ ਭੀ ਨਾ ਮੁਕਣੇ ਵਾਲਾ ਧਨ ਭਰਿਆ ਹੋਯਾ ਸੀ ਤੇ ਇਕ ਤੋਂ ਇਕ ਵਧੀਕ ਅਦਭੁਤ ਚੀਜ਼ਾਂ ਇਨਾਂ ਦਾ ਮਨ ਆਪਣੇ ਵਲ ਖਿਚ ਰਹੀਆਂ ਸਨ।

ਫਿਰਦਿਆਂ ੨ ਇਹ ਲੋਕ ਵਿਚਲੇ ਕਮਰੇ ਵਿਚ ਪਹੁੰਚੇ ਜੋ ਠੀਕ ਤਲਿਸਮੀ ਚਬੂਤ੍ਰੇ ਦੇ ਹੇਠਾਂ ਸੀ ਵਾਸਤਵ ਵਿਚ ਇਹ ਕਮਰਾ ਕਲਾਂ ਤੇ ਪੁਰਜਿਆਂ ਨਾਲ ਭਰਿਆ ਹੋਯਾ ਸੀ। ਜਮੀਨ ਤੋਂ ਛੱਤ ਤਕ ਤਾਰਾਂ ਲਗੀਆਂ ਹੋਈਆਂ ਸਨ ਵਡੇ ੨ ਚੁਬੱਚਿਆਂ

ਵਿਚ ਮਸਾਲੇ ਭਰੇ ਹੋਏ ਸਨ ਜਿਨਾਂ ਵਿਚ ਤਾਰਾਂ ਗਡੀਆਂ ਹੋਈਆਂ ਸਨ ਅਤੇ ਕੰਧ ਦੇ ਉਪਰ ਚੜ੍ਹਨ ਲਈ ਕਈ ਪੌੜੀਆਂ ਦਿਸਦੀਆਂ ਸਨ।

ਦੋਹਾਂ ਕੁਮਾਰਾਂ ਨੇ ਮਹਾਰਾਜ ਨੂੰ ਸਮਝਾਇਆ ਕਿ ਤਲਿਸਮ ਟੁਟਣ ਤੋਂ ਪਹਿਲਾਂ ਇਹ ਕਲਾਂ ਤੇ ਪੁਰਜੇ ਕਿਸ ਢੰਗ ਤੇ ਲਗੇ ਹੋਏ ਸਨ ਤੇ ਤੋੜਨ ਵਾਲੇ ਨੇ ਕੀ ਕਾਰਰਵਾਈ ਕੀਤੀ ਜਾਂਦੀ ਹੈ ਅਰ ਫਿਰ ਇੰਦ੍ਰਜੀਤ ਸਿੰਘ ਨੇ ਪੌੜੀਆਂ ਵਲ ਸੈਨਤ ਕਰਕੇ ਕਿਹਾ ਕਿ ਹੁਣ ਤੁ ਇਨਾਂ ਪੌੜੀਆਂ ਦਾ ਤਲਿਸਮ ਅਜੇ ਤਕ ਉਸੇ ਤਰਾਂ ਹੈ ਹਰ ਇਕ ਦੀ ਹਿੰਮਤ ਨਹੀਂ ਕਿ ਇਨਾਂ ਦੇ ਉਪਰ ਪੈਰ ਰਖ ਸਕੇ।

ਬੀਰੇਂਦ੍ਰ—ਇਹ ਸਭ ਠੀਕ ਹੈ ਪਰ ਵਾਸਤਵ ਵਿਚ ਤਲਿਸਮ ਦੀ ਜੜ੍ਹ ਓਹੋ ਖੋਹ ਵਾਲਾ ਬੰਗਲਾ ਹੈ ਜਿਸ ਵਿਚ ਪਹਿਲ ਤੁਰਦੀਆਂ ਮੂਰਤਾਂ ਦਾ ਤਮਾਸ਼ਾ ਵੇਖਿਆ ਸੀ ਤੇ ਜਿਥੇ ਤਲਿਸਮ ਦੇ ਅੰਦਰ ਵੜੇ ਸੀ।

ਸੁਰੇਂਦ੍ਰ—ਇਸ ਵਿਚ ਕੀ ਸੰਦੇਹ ਹੈ। ਓਹ ਚੁਨਾਰ ਜਮਾਨੀਆਂ ਤੇ ਰੋਹਤਾਸ ਗੜ੍ਹ ਦੇ ਤਲਿਸਮ ਦੀ ਨਕੇਲ ਹੈ ਅਰ ਓਥੇ ਰਹਿਣ ਵਾਲਾ ਕਈ ਪ੍ਰਕਾਰ ਦੇ ਤਮਾਸ਼ੇ ਵਿਖਾ ਸਕਦਾ ਹੈ ਤੇ ਸਭ ਤੋਂ ਵਧੀਕ ਅਨੰਦ ਲੈ ਸਕਦਾ ਹੈ।

ਜੀਤ—ਅਜੇ ਤਾਂ ਓਥੋਂ ਦਾ ਪੂਰਾ ੨ ਅਨੰਦ ਨਹੀਂ ਵੇਖਿਆ

ਇੰਦ੍ਰਜੀਤ—ਦੋ ਚਾਰ ਦਿਨਾਂ ਵਿਚ ਓਥੋਂ ਦਾ ਅਨੰਦ ਨਹੀਂ ਵਖ ਸਕਦੇ, ਜੋ ਕੁਛ ਆਪਨੇ ਵੇਖਿਆ ਹੈ ਓਹ ਰੁਪਯੇ ਵਿਚੋਂ ਇਕ ਆਨਾ ਭੀ ਨਹੀਂ ਹੈ, ਮੈਂ ਭੀ ਅਜੇ ਜਾਕੇ ਬਹੁਤ ਕੁਛ ਵੇਖਣਾ ਹੈ।

ਸੁਰੇਂਦ੍ਰ—ਤੁਸਾਂ ਕਾਹਲ ਕਰਕੇ ਥੋੜਾ ਜੇਹਾ ਵੇਖਿਆ ਹੈ

ਪਰ ਸਭਨਾਂ ਕੰਮਾਂ ਤੋਂ ਵੇਹਲੇ ਹੋਕੇ ਫੇਰ ਉਥੇ ਚਲਾਂਗੇ ਅਰ ਉਥੋਂ ਹੀ ਰੋਹਤਾਸ ਬਾਜ਼ੂ ਜਾਕੇ ਓਥੋਂ ਦੇ ਤ੍ਰਹਿਖਾਨੇ ਦੀ ਸੈਰ ਕਰਾਂਗੇ ਹੁਣ ਏਥੋਂ ਬਾਹਰ ਨਿਕਲਣਾ ਚਾਹੀਦਾ ਹੈ।

ਅਗੇ ਦੇ ਕੌਰ ਇੰਦ੍ਰਜੀਤ ਸਿੰਘ ਤੁਰ ਪਿਆ ਤੇ ਬਾਕੀ ਉਸਦੇ ਪਿਛੇ। ਪੌਣ ਸਭ ਪੌੜੀਆਂ ਜਾਣ ਦੇ ਪਿਛੋਂ ਇਕ ਲੋਹੇ ਦਾ ਬੂਹਾ ਆਇਆ ਜਿਸਨੂੰ ਕੌਰ ਨੇ ਉਸੇ ਹੀਰੇ ਦੀ ਕੁੰਜੀ ਨਾਲ ਖੋਲਿਆ ਫੇਰ ਸਭਨਾਂ ਨੂੰ ਨਾਲ ਲੈਕੇ ਕੁਮਾਰ ਤਲਿਸਮੀ ਦਰਵਾਜ਼ੇ ਤੋਂ ਬਾਹਰ ਨਿਕਲੇ ਉਸ ਵੇਲੇ ਰਾਤ ਐਵੇਂ ਨਹੁੰ ਮਾਤ੍ਰ ਰਹਿ ਗਈ ਸੀ।

## ਅੱਠਵਾਂ ਕਾਂਡ

ਤਲਿਸਮ ਦੀ ਸੈਰ ਕਰਨ ਦੇ ਪਿਛੋਂ ਸਭੇ ਆਪੋ ਆਪਣੇ ਕੰਮਾਂ ਵਿਚ ਲਗ ਗਏ ਕੈਦੀਆਂ ਦਾ ਮੁਕੱਦਮਾ ਕੁਛ ਦਿਨ ਹੋਰ ਚਲਕੇ ਸਭ ਕੁਮਾਰਾਂ ਦੇ ਵਿਚਾਰ ਦੇ ਆਧਾਰ ਵਿਚ ਮੁਕ ਗਏ, ਮਹਾਰਾਜਾ ਸੁਰੇਂਦ੍ਰ ਸਿੰਘ ਨੇ ਜੋ ਕੰਮ ਜਿਸਦੇ ਜੋਗ ਸਮਝਿਆ ਉਸ ਦੇ ਸਪੁਰਦ ਕਰ ਦਿਤਾ, ਕੈਦੀਆਂ ਨੂੰ ਚੁਨਾਰਗੜ੍ਹ ਭੇਜ ਦਿਤਾ। ਇਹ ਭੀ ਸੋਚ ਲਿਆ ਕਿ ਦੋ ਚਾਰ ਦਿਨ ਤਕ ਅਸੀਂ ਭੀ ਸਭ ਚੁਨਾਰਗੜ੍ਹ ਚਲੇ ਜਾਵਾਂਗੇ ਅਤੇ ਓਥੋਂ ਹੀ ਸੈਰ ਕਰਕੇ ਏਥੇ ਆ ਵਸਾਂਗੇ।

ਭੈਰਵ ਸਿੰਘ ਤੇ ਦਲੀਪ ਸ਼ਾਹ ਦਾ ਫ਼ੈਸਲਾ ਭੀ ਦਲਭੰਜਨ ਸਿੰਘ ਦੇ ਪਾਸ ਹੀ ਕਰਾਇਆ ਗਿਆ। ਅਰ ਬਾਕੀ ਪੁਰਖਿਆਂ ਦੇ ਨਾਲ ਹੀ ਇਨਾਂ ਦੀ ਖ਼ਾਤ੍ਰਦਾਰੀ ਦਾ ਭਾਰ ਭੀ ਭੂਤਨਾਥ ਤੇ ਸੌਂਪਿਆ ਗਿਆ ਅਸੀਂ ਏਥੇ ਸੰਖੇਪ ਵਿਚ ਹੀ ਲਿਖ ਦੇਂਦੇ ਹਾਂ ਕਿ ਕੇਹੜਾ ਕੰਮ ਕਿਸਦੇ ਸਪੁਰਦ ਕੀਤਾ ਗਿਆ।

(੧) ਇਸ ਤਲਿਸਮੀ ਇਮਾਰਤ ਦੇ ਇਰਦ ਗਿਰਦ ਜਿਨਾਂ ਪ੍ਰਾਹੁਣਿਆਂ ਦੇ ਡੇਰੇ ਹਨ ਉਨਾਂ ਨੂੰ ਕਿਸੇ ਕਿਸੇ ਪ੍ਰਕਾਰ ਦਾ ਔਖ ਤਾਂ ਨਹੀਂ ਹੈ ਜਾਂ ਉਨਾਂ ਨੂੰ ਲੋੜਵੰਦੀਆਂ ਚੀਜ਼ਾਂ ਮਿਲਨ ਵਿਚ ਢਿਲ ਤਾਂ ਨਹੀਂ ਹੁੰਦੀ ਇਨਾਂ ਗੱਲਾਂ ਦਾ ਪਤਾ ਲੈਂਦੇ ਰਹਿਣ ਦਾ ਕੰਮ ਭੂਤਨਾਥ ਨੂੰ ਸੌਂਪਿਆ ਗਿਆ।

(੨) ਮੋਦੀ, ਬਜਾਜ਼, ਹਲਵਾਈ ਆਦਿਕ ਕਿਸੇ ਪਾਸੋਂ ਕਿਸੇ ਚੀਜ਼ ਦਾ ਮੁਲ ਤਾਂ ਨਹੀਂ ਲੈਂਦੇ, ਇਸ ਗੱਲ ਦੀ ਖੋਜ ਕਰਨ ਤੇ ਰਾਮ ਨਾਰਾਇਣ ਏਯਾਰ ਲਗਾਇਆ ਗਿਆ।

(੩) ਰਸਦ ਆਦਿਕ ਦੇ ਕੰਮ ਵਿਚ ਕੁਛ ਗੜ ਬੜ ਤਾਂ ਨਹੀਂ ਹੁੰਦੀ ਜਾਂ ਕੋਈ ਚੁਰਾਉਂਦਾ ਤਾਂ ਨਹੀਂ ਇਹ ਸਭ ਪ੍ਰਬੰਧ ਚੁਨੀ ਲਾਲ ਦੇ ਸਪੁਰਦ ਕੀਤਾ ਗਿਆ।

(੪) ਚੁਨਾਰ ਗੜ੍ਹ ਤੋਂ ਇਸ ਤਲਿਸਮੀ ਮਕਾਨ ਤੱਕ ਦੀ ਸੜਕ ਦੇ ਸਜਾਉਣ ਦਾ ਕੰਮ ਪੰਨਾ ਲਾਲ ਤੇ ਪੰਡਤ ਬਦ੍ਰੀਨਾਥ ਨੂੰ ਸੌਂਪਿਆ ਗਿਆ।

(੫) ਚੁਨਾਰਗੜ੍ਹ ਵਿਚ ਬਾਹਰੋਂ ਆਏ ਹੋਏ ਪ੍ਰਾਹੁਣਿਆਂ ਦੀ ਖਾਤ੍ਰਦਾਰੀ ਤੇ ਉਨਾਂ ਦੇ ਪੂਜਾ ਪਾਠ ਦਾ ਪ੍ਰਬੰਧ ਪੰਡਤ ਜਗਨਨਾਥ ਜੋਤਸ਼ੀ ਜੀ ਦੇ ਹਵਾਲੇ ਹੋਇਆ।

(੬) ਮੰਦਰ ਦੀ ਸਜਾਵਟ ਜਲਸੇ ਤੇ ਮੰਦਰ ਵਾਲੀ ਜਗਾ ਦੀ ਸਜਾਵਟ ਦਾ ਭਾਰ ਤੇਜ ਸਿੰਘ ਜੀ ਦੇ ਸਿਰ ਪਿਆ।

(੭) ਆਤਸ਼ ਬਾਜ਼ੀ, ਤਮਾਸ਼ੇ ਦੇ ਨਾਲ ਹੀ ਇਕ ਛੋਟਾ ਜੇਹਾ ਮਕਾਨ ਬਨਾਉਣ ਦਾ ਕੰਮ ਇੰਦ੍ਰਦੇਵ ਜੀ ਨੂੰ ਦਿਤਾ ਗਿਆ ਜੇਹੇ ਮਕਾਨ ਦੇ ਅੰਦਰ ਇੰਦ੍ਰਜੀਤ ਸਿੰਘ ਆਦਿਕ ਇਕ ਵਾਰੀ ਹੱਸਦੇ ੨ ਛਾਲਾਂ ਮਾਰ ਗਏ ਸਨ ਤੇ ਜਿਸਦਾ ਭੇਤ ਅਜੇ ਤਕ ਨਹੀਂ

ਬੋਲਿਆ ਗਿਆ ਸੀ ।*

(੮) ਪੰਨਾ ਲਾਲ ਆਦਿਕ ਦੀ ਥਾਂ ਰਣਜੀਰ ਸਿੰਘ ਜੀ ਦੇ ਡੇਰੇ ਤੋਂ ਕਿਸ਼ੋਰੀ ਕਾਮਨੀ ਦੀ ਰਾਖੀ ਦਾ ਕੰਮ ਦੇਵੀ ਸਿੰਘ ਜੀ ਦੇ ਸਪੁਰਦ ਹੋਇਆ ।

(੯) ਵਿਆਹ ਸੰਬੰਧੀ ਖਰਚ ਦੀ ਰੋਕੜ ਗੋਪਾਲ ਸਿੰਘ ਦੇ ਹੱਥ ਦਿਤੀ ਗਈ।

(੧੦) ਕੁਮਾਰਾਂ ਦੇ ਨਾਲ ਰਹਿਕੇ ਵਿਆਹ ਸੰਬੰਧੀ ਸ਼ਾਨ ਤੇ ਹੋਰ ਲੋੜਾਂ ਪੂਰੀਆਂ ਕਰਨ ਲਈ ਭੈਰੋਂ ਸਿੰਘ ਤੇ ਤਾਰਾ ਸਿੰਘ ਛਡੇ ਗਏ।

੧੧) ਹਰਨਾਮ ਸਿੰਘ ਨੂੰ ਆਪਣੇ ਨਾਲ ਲੈਕੇ ਜੀਤ ਸਿੰਘ ਜੀ ਨੇ ਇਹ ਕੰਮ ਆਪਣੇ ਜਿੰਮੇ ਲਿਆ ਕਿ ਹਰ ਇਕ ਕੰਮ ਦੀ ਨਿਗਰਾਨੀ ਦੇ ਬਿਨਾਂ ਕੈਦੀਆਂ ਨੂੰ ਭੀ ਕਿਸ ਉਚਿਤ ਢੰਗ ਨਾਲ ਇਸ ਵਿਵਾਹ ਦੇ ਉਤਸਵ ਦਾ ਤਮਾਸ਼ਾ ਦਿਖਾ ਦੇਵਾਂਗੇ ਤਾਂ ਕਿ ਉਹ ਭੀ ਵੇਖ ਲੈਣ ਕਿ ਜਿਸ ਕੰਮ ਵਿਚ ਅਸੀ ਵਿਘਨ ਪਾ ਰਹੇ ਸਾਂ ਉਹ ਕਿਸ ਤਰਾਂ ਪ੍ਰਸੰਨਤਾ ਨਾਲ ਹੋ ਗਿਆ ਹੈ ਅਰ ਲੋਕ ਭੀ ਵੇਖ ਲੈਣ ਕਿ ਦੁਸ਼ਟ ਪਾਪੀ ਲੂਣ ਹਰਾਮੀ ਏਹੋ ਕੈਦੀ ਹਨ।

ਇਨਾਂ ਸਭਨਾਂ ਨੂੰ ਹੋਰ ਕਹਿੰਦੇ ਭੀ ਬਹੁਤ ਦਿਤੇ ਗਏ ਸਨ ਸਭ ਲੋਕ ਆਪੋ ਆਪਣਾ ਕੰਮ ਬੜੀ ਚੰਗੀ ਤਰਾਂ ਕਰਨ ਲਗ ਪਏ।

ਹੁਣ ਅਸੀ ਥੋੜਾ ਜੇਹਾ ਹਾਲ ਕੌਰ ਇੰਦ੍ਰਜੀਤ ਸਿੰਘ ਦਾ ਲਿਖਦੇ ਹਾਂ ਜਿਸ ਨੂੰ ਇਹ ਦੁਖ ਹੈ ਕਿ ਕਮਲਨੀ ਦਾ ਵਿਆਹ ਕਿਸੇ ਹੋਰ ਨਾਲ ਹੋਗਿਆ ਤੇ ਅਸੀ ਮੂੰਹ ਵੇਖਦੇ ਜਾੜਾ ਵਿਚ ਹੀ

*ਦੇਖ ਸੰਤਤ ਭਾਗ ਪੰਜਵਾਂ ਕਾਂਡ ੪ ।

ਬੈਠੇ ਰਹਿ ਗਏ।

ਰਾਤ ਪਹਿਰ ਭਰ ਤੋਂ ਵਧੀਕ ਜਾ ਚੁਕੀ ਹੈ ਕੌਰ ਇੰਦ੍ਰਜੀਤ ਸਿੰਘ ਆਪਣੇ ਕਮਰੇ ਵਿਚ ਬੈਠੇ ਭੈਰੋਂ ਸਿੰਘ ਨਾਲ ਹੌਲੀ ੨ ਗੱਲਾਂ ਕਰ ਰਹੇ ਹਨ ਇਨ੍ਹਾਂ ਦੋਹਾਂ ਦੇ ਬਿਨਾਂ ਹੋਰ ਉਥੇ ਕੋਈ ਨਹੀਂ ਤੇ ਕਮਰੇ ਦਾ ਬੂਹਾ ਭੀ ਬੰਦ ਕੀਤਾ ਹੋਯਾ ਹੈ।

ਭੈਰੋਂ—ਆਪ ਸਾਫ ੨ ਕਿਉਂ ਨਹੀਂ ਦਸਦੇ ਕਿ ਆਪਦੀ ਉਦਾਸੀ ਦਾ ਕਾਰਨ ਕੀ ਹੈ? ਅਜ ਤਾਂ ਆਪਨੂੰ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਜਿਸ ਕੰਮ ਵਿਚ ਕਈ ਐਯਾਰਾਂ ਨੇ ਸਿਰ ਤਲੀ ਤੇ ਰਖਕੇ ਕੰਮ ਕਰ ਰਹੇ ਸੀ ਵਡੇ ੨ ਵੈਰੀਆਂ ਦਾ ਟਾਕਰਾ ਕੀਤਾ ਸੀ, ਜਿਦਾ ਆਸਾ ਵਿਚ ਵਡੇ ੨ ਔਖ ਸਹਾਰੇ ਤੇ ਦਿਨ ਰਾਤ ਬੇਆਰਾਮ ਹੋ ਰਹੇ ਸੀ ਤੇ ਜਿਸਦੇ ਮਿਲਨ ਵਾਸਤੇ ਕੁਲ ਸੰਸਾਰ ਦੀ ਪ੍ਰਸੰਨਤਾਂ ਮਿਲ ਗਈ ਸਮਝਦੇ ਸੀ ਉਹ ਕੰਮ ਆਪਦੀ ਇੱਛਾ ਅਨੁਸਾਰ ਹੋ ਰਿਹਾ ਹੈ ਉਸੇ ਕਿਸ਼ੋਰੀ ਦੇ ਨਾਲ ਆਪਣੇ ਵਿਆਹ ਦਾ ਪ੍ਰਬੰਧ ਹੁੰਦਾ ਆਪ ਵੇਖ ਰਹੇ ਹੋ ਫੇਰ ਅਜੇਹੀ ਦਸ਼ਾ ਵਿਚ ਆਪ ਨੂੰ ਉਦਾਸ ਵੇਖਕੇ ਅਜੇਹਾ ਕੌਣ ਹੈ ਜੋ ਰੰਜ ਨਹੀਂ ਕਰੇਗਾ?

ਇੰਦ੍ਰਜੀਤ—ਬੇਸ਼ਕ ਮੇਰੇ ਵਾਸਤੇ ਬੜੀ ਖੁਸ਼ੀ ਦਾ ਦਿਨ ਹੈ ਅਰ ਮੈਂ ਖੁਸ਼ ਭੀ ਹਾਂ ਪ੍ਰੰਤੂ ਕਮਲਨੀ ਵਲੋਂ ਮੈਨੂੰ ਬਹੁਤ ਰੰਜ ਹੈ ਹਜਾਰ ਜਤਨ ਕਰਨ ਤੇ ਭੀ ਮੇਰਾ ਮਨ ਇਹ ਦੁਖ ਨਹੀਂ ਭੁਲਾਂਦਾ।

ਭੈਰੋਂ—(ਹੈਰਾਨੀ ਦਾ ਢੰਗ ਬਣਾਕੇ) ਹੈ! ਕਮਲਨੀ ਵਲੋਂ ਆਪਨੂੰ ਰੰਜ ਹੈ! ਜਿਸਦੇ ਉਪਕਾਰਾਂ ਹਨ ਆਪ ਦਬੇ ਪਏ ਹੋ ਉਸੇ ਕਮਲਨੀ ਨਾਲ ਰੰਜ ਹੈ! ਇਹ ਆਪਕੀ ਕਹਿ ਰਹੇ ਹੋ?

ਇੰਦ੍ਰਜੀਤ—ਇਹੋ ਗੱਲ ਤਾਂ ਮੈਂ ਆਪ ਕਹਿ ਰਿਹਾ ਹਾਂ ਕਿ ਉਸਦੇ ਅਹਿਸਾਨਾਂ ਦੇ ਭਾਰ ਹੇਠੋਂ ਮੈਂ ਜਨਮ ਭਰ ਨਹੀਂ ਨਿਕ

ਸਕਦਾ, ਅਰ ਅਜੇ ਤਕ ਓਹ ਮਨ ਵਿਚ ਮੇਰੀ ਭਲਿਆਈ ਚਿਤਵ ਰਹੀ ਹੈ ਪ੍ਰੰਤੂ ਦੁਖ ਇਸ ਗਲ ਦਾ ਹੈ ਕਿ ਹੁਣ ਮੈਂ ਉਸਨੂੰ ਉਸੇ ਤਰਾਂ ਪ੍ਰੇਮ ਦੀ ਨਜ਼ਰ ਨਾਲ ਨਹੀਂ ਵੇਖ ਸਕਦਾ ਜਿਸਤਰਾਂ ਪਹਿਲੇ ਵੇਖਦਾ ਸੀ।

ਭੈਰੋਂ—ਓਹ ਕਿਉਂ ? ਕੀ ਇਸ ਲਈ ਕਿ ਹੁਣ ਓਹ ਆਪਣੇ ਸਾਹਰੇ ਚਲੀ ਜਾਵੇਗੀ ਅਰ ਫੇਰ ਆਪ ਤੋਂ ਹਸਾਨ ਕਰਨ ਦਾ ਸਮਾਂ ਉਸਨੂੰ ਨਹੀਂ ਮਿਲੇਗਾ ?

ਕੁਮਾਰ—ਹਾਂ ਏਹੋ ਹੀ ਸਮਝੋ।

ਭੈਰੋਂ—ਪਰ ਹੁਣ ਆਪਨੂੰ ਉਸਦੀ ਸਹਾਇਤਾ ਦੀ ਭੀ ਲੋੜ ਨਹੀਂ ਰਹੀ, ਹਾਂ ਇਸ ਗਲ ਦੀ ਸੋਚ ਹੋ ਸਕਦੀ ਹੈ ਕਿ ਆਪ ਹੁਣ ਉਸਦਾ ਤਲਿਸਮੀ ਮਕਾਨ ਤੇ ਕਬਜ਼ਾ ਨਹੀਂ ਕਰ ਸਕਦੇ।

ਕੁਮਾਰ ਨਹੀਂ ਨਹੀਂ, ਮੈਨੂੰ ਇਸਦੀ ਕੁਛ ਲੋੜ ਨਹੀਂ ਤੇ ਨਾ ਮੈਨੂੰ ਇਸਦਾ ਕੁਛ ਧਿਆਨ ਭੀ ਹੈ।

ਭੈਰੋਂ—ਤਾਂ ਕੀ ਆਪ ਨੂੰ ਇਹ ਵਿਚਾਰ ਹੈ ਕਿ ਉਸਨੇ ਆਪਣੇ ਵਿਆਹ ਵਿਚ ਆਪਨੂੰ ਨਹੀਂ ਸਦਿਆ ? ਪਰ ਓਹ ਇਕ ਹਿੰਦੂ ਕੁੜੀ ਹੋਣ ਦੀ ਦਸ਼ਾ ਵਿਚ ਅਜੇਹਾ ਕਰ ਭੀ ਨਹੀਂ ਸੀ ਸਕਦੀ। ਹਾਂ ਆਪ ਇਸ ਗੱਲ ਦਾ ਉਲਾਂਭਾ ਆਪ ਗੋਪਾਲ ਸਿੰਘ ਜੀ ਨੂੰ ਦੇ ਸਕਦੇ ਹੋ ਕਿਉਂਕਿ ਓਹ ਇਸ ਗਲ ਦੇ ਕਰਤਾ ਧਰਤਾ ਸਨ।

ਇੰਦ੍ਰਜੀਤ—ਉਨ੍ਹਾਂ ਨੂੰ ਤਾਂ ਮੈਂ ਬਹੁਤ ਸਾਰਾ ਉਲਾਂਭਾ ਦੇਣਾ ਹੈ ਪਰ ਸ਼ਰਮ ਦੇ ਮਾਰੇ ਮੈਂ ਕੁਛ ਕਹਿ ਨਹੀਂ ਸਕਦਾ।

ਭੈਰੋਂ—(ਕਾਹਲੀ ਨਾਲ) ਸ਼ਰਮ ! ਸ਼ਰਮ !! ਸ਼ਰਮ ਤਾਂ ਤਦ ਹੁੰਦੀ ਜੇ ਆਪ ਇਸ ਗਲ ਦਾ ਉਲਾਂਭਾ ਦੇਂਦੇ ਕਿ ਮੈਂ ਆਪ ਉਸ ਨਾਲ ਵਿਆਹ ਕਰਨਾ ਚਾਹੁੰਦਾ ਸੀ।

ਇੰਦ੍ਰਜੀਤ—ਹਾਂ ਗੱਲ ਹੀ ਏਹੋ ਹੈ। (ਮੁਸਕਰਾ ਕੇ) ਪਰ ਅਜ ਤੂੰ ਭੀ ਪਾਗਲਾਂ ਵਾਲੀਆਂ ਗਲਾਂ ਕਰਦਾ ਹੈ।

ਭੈਰੋਂ—(ਹੱਸਕੇ) ਤਾਂ ਇਹ ਨਹੀਂ ਕਹਿੰਦੇ ਕਿ ਆਪ ਵਰੋਹੀਂ ਹਥੋਂ ਲੱਭੂ ਚਾਹੁੰਦੇ ਸੀ। ਆਪ ਇਸ ਗੱਲ ਨੂੰ ਇਤਨੇ ਦਿਨ ਲੁਕਾਈ ਕਿਉਂ ਰਹੇ ?

ਇੰਦ੍ਰਜੀਤ—ਇਸ ਗੱਲ ਦੀ ਕੀ ਆਸ਼ਾ ਸੀ ਕਿ ਧੂਮ ਧੂਮ ਹੀ ਉਸਦਾ ਵਿਆਹ ਹੋ ਜਾਵੇਗਾ।

ਭੈਰੋਂ—ਹੱਛਾ ਹੁਣ ਜੋ ਕੁਛ ਹੋਣਾ ਸੀ ਹੋਗਿਆ ਹੁਣ ਆਪ ਨੂੰ ਇਸ ਗੱਲ ਦਾ ਕੁਛ ਧਿਆਨ ਨਹੀ ਕਰਨਾ ਚਾਹੀਦਾ, ਇਸਦੇ ਬਿਨਾਂ ਕਿਸ਼ੋਰੀ ਭੀ ਕਦੋਂ ਇਸ ਗੱਲ ਨੂੰ ਮੰਨਦੀ ? ਕਦੇ ਨਹੀਂ, ਸਗੋਂ ਰੋਜ਼ ਰੋਜ਼ ਦਾ ਖਟਰਾਗ ਹੋ ਜਾਂਦਾ।

ਇੰਦ੍ਰਜੀਤ—ਨਹੀਂ ਕਿਸ਼ੋਰੀ ਤੋਂ ਮੈਨੂੰ ਅਜਿਹੀ ਆਸ਼ਾ ਨਹੀਂ ਹੈ ਹੱਛਾ ਹੁਣ ਇਸ ਵਲੋਂ ਕੁਛ ਕਹਿਣਾ ਹੀ ਵਿਅਰਥ ਹੈ ਅਰ ਮੈਨੂੰ ਇਸ ਗੱਲ ਦਾ ਰੰਜ ਜ਼ਰੂਰ ਹੈ, ਹੱਛਾ ਹੁਣ ਇਹ ਦੱਸ ਕਿ ਤੂੰ ਉਸਨੂੰ ਵੇਖਿਆ ਹੈ ਜਿਸਦੇ ਨਾਲ ਕਮਲਨੀ ਦਾ ਵਿਆਹ ਹੋਯਾ ਹੈ ?

ਭੈਰੋਂ—ਕਈ ਵਾਰੀ ਮੈਂ ਤਾਂ ਉਨਾਂ ਨਾਲ ਬਹੁਤ ਵਾਰੀ ਗੱਲ ਬਾਤ ਕਰ ਚੁਕਾ ਹਾਂ।

ਇੰਦ੍ਰਜੀਤ—ਕਿਸਤਰਾਂ ਦਾ ਹੈ ?

ਭੈਰੋਂ—ਬੜਾ ਬਹਾਦਰ, ਵਿਦਵਾਨ, ਪੰਡਤ, ਦਲੇਰ, ਹਸਮੁਖ ਤੇ ਸੋਹਣਾ ਹੈ, ਵਿਆਹ ਤੇ ਆਵਗਾ ਹੀ ਆਪ ਦੇਖ ਲੈਣਾ, ਕੀ ਆਪਨੇ ਕਮਲਨੀ ਨਾਲ ਇਸ ਵਿਸ਼ੇ ਤੇ ਕੋਈ ਗੱਲ ਨਹੀਂ ਕੀਤੀ ?

ਇੰਦ੍ਰਜੀਤ—ਹੁਣ ਤਾਂ ਨਹੀਂ ਤਲਿਸਮ ਵਿਚ ਜਾਣ ਤੋਂ ਪਹਿਲਾਂ ਗੱਲ ਬਾਤ ਹੋਈ ਸੀ, ਉਸਨੇ ਆਪ ਮੈਨੂੰ ਸੱਦਕੇ ਇਹ

ਸਾਰੀ ਗੱਲ ਸੁਨਾਈ ਸੀ ਪਰ ਉਸਨੇ ਮੇਰੇ ਨਾਲ ਅਨੋਖਾ ਹੀ ਵਰਤਾਓ ਕੀਤਾ ਸੀ।

ਭੈਰੋਂ ਓਹ ਕੀ ?

ਇੰਦ੍ਰਜੀਤ-(ਸਾਰਾ ਹਾਲ ਦੱਸਨ ਦੇ ਪਿਛੋਂ) ਤੁਸੀਂ ਇਸ ਵਰਤਾਓ ਨੂੰ ਕੇਹਾ ਸਮਝਦੇ ਹੋ ?

ਭੈਰੋਂ-ਬਹੁਤ ਚੰਗਾ ਤੇ ਯੋਗ।

ਇਹ ਗੱਲਾਂ ਅਜੇ ਹੋ ਹੀ ਰਹੀਆਂ ਸਨ ਕਿ ਪਹਿਲੇ ਦਿਨ ਵਾਂਗ ਨਾਲ ਦੇ ਕਮਰੇ ਦਾ ਬੂਹਾ ਖੁਲ੍ਹਾ ਅਰ ਇਕ ਦਾਸੀ ਨੇ ਆਕੇ ਪ੍ਰਨਾਮ ਕਰਨ ਦੇ ਪਿਛੋਂ ਕਿਹਾ:-ਕਮਲਨੀ ਜੀ ਆਪਨੂੰ ਮਿਲਨਾ ਚਾਹੁੰਦੇ ਹਨ ਕੀ ਆਗਜ਼ਾ ਹੈ ?

ਇੰਦ੍ਰਜੀਤ-ਹਛਾ ਮੈਂ ਚੱਲਦਾ ਹਾਂ ਤੂੰ ਬੂਹਾ ਬੰਦ ਕਰ ਦੇਹ।

ਭੈਰੋਂ-ਤਾਂ ਮੈਂ ਭੀ ਜਾਕੇ ਅਰਾਮ ਕਰਦਾ ਹਾਂ।

ਇੰਦ੍ਰਜੀਤ-ਹਛਾ ਜਾਓ ਫੇਰ ਕਲ ਦੇਖਿਆ ਜਾਵੇਗਾ।

ਦਾਸੀ-(ਭੈਰੋਂ ਸਿੰਘ ਨੂੰ) ਆਪਨੂੰ ਭੀ ਕੁਛ ਕਹਿਣਾ ਹੈ।

ਇਹ ਕਹਿਕੇ ਦਾਸੀ ਨੇ ਬੂਹਾ ਬੰਦ ਕਰ ਲਿਆ, ਏਤਨੇ ਨੂੰ ਕਮਲਨੀ ਆਪ ਓਥੇ ਆ ਪਹੁੰਚੀ, ਅਰ ਭੈਰੋਂ ਸਿੰਘ ਵੱਲ ਵੇਖਕੇ ਬੋਲੀ (ਜੋ ਬਾਹਰ ਜਾਣ ਨੂੰ ਤਿਆਰ ਸੀ) ਆਪ ਕਿਥੇ ਚਲੇ ਹੋ ? ਆਪਨੇ ਹੀ ਤਾਂ ਮੈਂ ਭਾਰਾ ਉਲਾਂਭਾ ਦੇਣਾ ਹੈ।

ਭੈਰੋਂ-ਓਹ ਕੀ?

ਕਮਲਨੀ-ਮੇਰੇ ਕਮਰੇ ਵਿਚ ਚਲੋ ਫੇਰ ਗੱਲਾਂ ਕਰਾਂਗੇ।

ਇਹ ਕਹਿਕੇ ਕਮਲਨੀ ਨੇ ਕੁਮਾਰ ਦਾ ਹੱਥ ਫੜ ਲਿਆ ਅਰ ਆਪਣੇ ਕਮਰੇ ਵਿਚ ਲੈਗਈ, ਪਿਛੇ ੨ ਭੈਰੋਂ ਸਿੰਘ ਭੀ ਗਿਆ, ਦਾਸੀ ਬੂਹਾ ਬੰਦ ਕਰਕੇ ਦੂਸਰੇ ਰਸਤੇ ਚਲੀ ਗਈ, ਕਮਲਨੀ ਨੇ ਇਨਾਂ ਦੋਹਾਂ ਨੂੰ ਉਚਿਤ ਜਗਾ ਤੇ ਬੈਠਾਕੇ ਸਾਹਮਣੇ

ਪਾਨਦਾਨ ਰਖ ਦਿਤਾ ਫੇਰ ਭੈਰੋਂ ਸਿੰਘ ਨੂੰ ਕਿਹਾ ਆਪ ਤਲਿਸਮ ਦੀ ਸੈਰ ਕਰ ਆਏ ਮੈਨੂੰ ਪੁਛਿਆ ਭੀ ਨਹੀਂ।

ਭੈਰੋਂ-ਮਹਾਰਾਜ ਆਪ ਕਹਿ ਚੁਕੇ ਹਨ ਕਿ ਵਿਆਹ ਦੇ ਪਿਛੋਂ ਇਨ੍ਹਾਂ ਨੂੰ ਵੀ ਤਲਿਸਮ ਦੀ ਸੈਰ ਕਰਾ ਦੇਵਾਂਗੇ। ਫੇਰ ਤੁਹਾਡੇ ਵਾਸਤੇ ਤਾਂ ਕਹਿਣਾ ਹੀ ਵਿਅਰਥ ਹੈ ਤੁਸੀ ਜਦ ਚਾਹੋ ਤਲਿਸਮ ਵਿਚ ਜਾ ਸਕਦੀ ਹੋ।

ਕਮਲਨੀ-ਮਾਨੋਂ ਮੇਰੇ ਹੱਥ ਦੀ ਖੇਡ ਹੈ।

ਭੈਰੋਂ-ਹੈ ਹੀ।

ਕਮਲਨੀ-(ਹੱਸਕੇ) ਟਾਲਣ ਲਈ ਇਹ ਚੰਗਾ ਬਹਾਨਾ ਹੈ ਹਛਾ ਜਾਨ ਦੇਵੋ, ਮੈਨੂੰ ਅਜਿਹਾ ਤਲਿਸਮ ਦੇਖਣ ਦਾ ਚਾਓ ਭੀ ਨਹੀਂ ਹੈ। ਹਾਂ ਇਹ ਦਸੋ ਕਿ ਓਥੇ ਕੀ ਕੁਛ ਵੇਖਿਆ ਹੈ ? ਮੈਂ ਸੁਣਿਆਂ ਹੈ ਕਿ ਭੂਤਨਾਥ ਓਦੇ ਬੜੇ ਫੇਰ ਵਿਚ ਪੈਗਿਆ ਸੀ ਅਰ ਉਸਦੀ ਪਹਿਲੀ ਵਹੁਟੀ ਭੀ ਓਥੇ ਹੀ ਆਗਈ ਸੀ।

ਭੈਰੋਂ-ਜੀ ਹਾਂ।

ਭੈਰੋਂ ਸਿੰਘ ਨੇ ਕਮਲਨੀ ਨੂੰ ਓਥੋਂ ਦਾ ਸਾਰਾ ਹਾਲ ਸੁਨਾਇਆ ਉਪ੍ਰੰਤ ਕਮਲਨਾ ਨੇ ਇੰਦ੍ਰਜੀਤ ਸਿੰਘ ਨੂੰ ਕਿਹਾ ਸੁਹਾਓ ਜੀ ! ਵਿਆਹ ਦੀ ਖੁਸ਼ੀ ਵਿਚ ਮੈਨੂੰ ਕੀ ਇਨਾਮ ਮਿਲੇਗਾ ?

ਇੰਦ੍ਰਜੀਤ-ਗਾਲੀਆਂ ਦੇ ਬਿਨਾਂ ਤੇਰੇ ਪਾਸ ਹੋਰ ਕਿਸੇ ਗੱਲ ਦਾ ਘਾਟਾ ਹੀ ਕੀ ਹੈ ਜੋ ਮੈਂ ਦੇਵਾਂ ?

ਕਮਲਨੀ-(ਭੈਰੋਂ ਨੂੰ) ਸੁਣ ਲਵੋ ਮੇਰੇ ਲਈ ਕੇਹਾ ਚੰਗਾ ਇਨਾਮ ਸੋਚ ਰਖਿਆ ਹੈ (ਕੁਮਾਰ ਨੂੰ ਹੱਸਕੇ) ਹਛਾ ਯਾਦ ਰਖੋ ਕਿ ਇਸਦੇ ਵਟੇ ਵਿਚ ਮੈਂ ਭੀ ਤੁਹਾਨੂੰ ਅਜੇਹਾ ਖਪਾਵਾਂਗੀ ਕਿ ਯਾਦ ਕਰੋਗੇ।

ਭੈਰੋਂ-ਤੁਸੀ ਤਾਂ ਖਪਾ ਹੀ ਚੁਕੀ ਹੋ, ਹੁਨ ਇਸਤੋਂ ਵਧਕੇ

ਕੀ ਹੋਵੇਗਾ ਕਿ ਚੁਪਚਾਪ ਦੂਸਰੇ ਨਾਲ ਵਿਆਹ ਕਰ ਲਿਆ ਤੇ ਇਨਾਂ ਨੂੰ ਠੂਠ ਵਿਖਾ ਛਡਿਆ । ਹੁਣ ਤੁਹਾਨੂੰ ਗਾਲਾਂ ਨਾਂ ਕੱਢਣ ਤਾਂ ਹੋਰ ਕੀ ਕਰਨ ।

ਕਮਲਨੀ—(ਮੁਸਕਾਉਂਦੀ ਹੋਈ) ਆਪ ਦੀ ਭੀ ਏਹੋ ਮਰਜ਼ੀ ਹੈ ?

ਭੈਰੋਂ—ਜ਼ਰੂਰ !

ਕਮਲਨੀ—ਤਾਂ ਵਿਚਾਰੀ ਕਿਸ਼ੋਰੀ ਨਾਲ ਆਪ ਚੰਗਾ ਵਰਤਾਉ ਕਰਦੇ ਹੋ !

ਭੈਰੋਂ—ਇਸਦਾ ਦੋਸ਼ ਤਾਂ ਕੁਮਾਰ ਉੱਪਰ ਲਗ ਸਕਦਾ ਹੈ ।

ਕਮਲਨੀ—ਹਾਂ ਜੀ ਮਰਦਾਂ ਦਾ ਪ੍ਰੇਮ ਜੋ ਚਾਹੇ ਸੋ ਕਰ ਵਿਖਾਵੇ, ਮੈਂ ਭੈਣ ਕਿਸ਼ੋਰੀ ਨੂੰ ਜ਼ਰੂਰ ਇਹ ਗਲ ਦਸਾਂਗੀ ।

ਭੈਰੋਂ—ਤਦ ਤਾਂ ਇਕ ਹੋਰ ਹਸਾਨ ਵਧਾਊਗੀ ।

ਇੰਦ੍ਰਜੀਤ—(ਭੈਰੋਂ ਨੂੰ) ਤੂੰ ਤਾਂ ਐਵੇਂ ਨਿਕੰਮੀ ਛੇੜ ਛਾੜ ਕਰ ਰਿਹਾ ਹੈਂ, ਹੁਣ ਇਨਾਂ ਗਲਾਂ ਤੋਂ ਕੀ ਲਾਭ ?

ਭੈਰੋਂ—ਵਿਆਹਾਂ ਵੇਲਿਆਂ ਵਿਚ ਅਜੇਹੀਆਂ ਗੱਲਾਂ ਹੋਇਆਂ ਹੀ ਕਰਦੀਆਂ ਹਨ ।

ਇੰਦ੍ਰਜੀਤ—ਤੇਰਾ ਸਿਰ ਹੋਇਆ ਕਰਦਾ ਹੈ ਕਮਲਨੀ ਨੂੰ। ਚੰਗਾ ਹੁਣ ਇਹ ਦਸੋ ਕਿ ਇਸ ਵੇਲੇ ਮੈਨੂੰ ਕਿਉਂ ਯਾਦ ਕੀਤਾ ਗਿਆ ਹੈ ?

ਕਮਲਨੀ—ਹਟੋ ਜਾਓ ! ਕੀ ਹੁਣ ਮੈਂ ਅਜੇਹੀ ਭਾਰੀ ਹੋ ਗਈ ਹਾਂ ਕਿ ਮੈਨੂੰ ਮਿਲਨਾ ਭੀ ਬੁਰਾ ਮਲੂਮ ਹੁੰਦਾ ਹੈ ।

ਇੰਦ੍ਰਜੀਤ—ਨਹੀਂ ਨਹੀਂ, ਜੇ ਮਿਲਨਾ ਬੁਰਾ ਮਲੂਮ ਹੁੰਦਾ ਤਾਂ ਮੈਂ ਏਥੇ ਆਉਂਦਾ ਹੀ ਕਿਉਂ ? ਇਹ ਪੁਛਦਾ ਹਾਂ ਕਿ ਕੇਵਲ ਕੋਈ ਕੰਮ ਭੀ ਹੈ ਕਿ............

ਕਮਲਨੀ-ਹੈ ਤਾਂ ਸਹੀ।

ਇੰਦ੍ਰਜੀਤ-ਕਹ।

ਕਮਲਨੀ-ਆਪਨੂੰ ਪਤਾ ਹੀ ਹੋਵੇਗਾ ਕਿ ਮੇਰੇ ਪਿਤਾ ਜੀ ਜਦ ਤੋਂ ਏਥੇ ਆਏ ਹਨ ਓਨਾਂ ਨੇ ਆਪਣੇ ਖਾਣ ਪੀਣ ਦਾ ਪ੍ਰਬੰਧ ਵਖਰਾ ਕੀਤਾ ਹੋਇਆ ਹੈ ਓਹ ਆਪਦੇ ਘਰ ਦਾ ਕੁਛ ਅੰਨ ਜਲ ਗ੍ਰਹਣ ਨਹੀਂ ਕਰਦੇ।

ਇੰਦ੍ਰਜੀਤ-ਹਾਂ ਮੈਨੂੰ ਪਤਾ ਹੈ।

ਕਮਲਨੀ-ਹੁਣ ਉਨਾਂ ਨੇ ਏਥੇ ਰਹਿਣ ਤੋਂ ਭੀ ਨਾਂਹ ਕਰ ਦਿਤੀ ਹੈ ਓਨਾਂ ਦੇ ਇਕ ਮਿਤ੍ਰ ਨੇ ਤੰਬੂ ਆਦਿਕ ਦਾ ਪ੍ਰਬੰਧ ਕਰ ਦਿਤਾ ਹੈ ਓਥੇ ਹੀ ਓਹ ਆਪਣਾ ਡੇਰਾ ਰੱਖਣਗੇ।

ਇੰਦ੍ਰਜੀਤ-ਹਾਂ ਇਹ ਭੀ ਪਤਾ ਹੈ।

ਕਮਲਨੀ-ਮੇਰੀ ਮਰਜੀ ਹੈ ਕਿ ਜੇ ਆਪ ਆਗਿਆ ਦੇਵੋ ਤਾਂ ਦੋ ਚਾਰ ਦਿਨ ਲਾਡਲੀ ਨੂੰ ਨਾਲ ਲੈਕੇ ਓਥੇ ਚਲੀ ਜਾਵਾਂ।

ਇੰਦ੍ਰਜੀਤ-ਕਿਉਂ? ਏਥੇ ਰਹਿਣ ਵਿਚ ਤੈਨੂੰ ਕੀ ਡਰ ਹੈ?

ਕਮਲਨੀ-ਨਹੀਂ ਡਰਤਾ ਕੋਈ ਨਹੀਂ, ਪਰ ਮਨਭਾ ਇਹ ਚਾਹੁੰਦਾ ਹੈ ਕਿ ਦੋ ਚਾਰ ਦਿਨ ਪਿਤਾ ਜੀ ਦੇ ਪਾਸ ਰਹਿਕੇ ਉਨਾਂ ਦੀ ਸੇਵਾ ਕਰਾਂ।

ਇੰਦ੍ਰਜੀਤ-ਹਾਂ ਇਹ ਹੋਰ ਗੱਲ ਹੈ ਤੇ ਪਰ ਇਸ ਗੱਲ ਦੀ ਆਗਿਆ ਤੈਨੂੰ ਆਪਣ ਪਤੀ ਪਾਸੋਂ ਲੈਣੀ ਚਾਹੀਦੀ ਹੈ ਮੈਂ ਕੌਣ ਹਾਂ ਜੋ ਆਗਿਆ ਦਵਾਂ?

ਕਮਲਨੀ-ਇਸ ਵੇਲੇ ਤਾਂ ਓਹ ਏਥੇ ਨਹੀਂ ਹਨ, ਸੋ ਉਨਾਂ ਦੇ ਬਦਲੇ ਮੈਂ ਆਪਨੂੰ ਹੀ ਆਪਣਾ ਮਾਲਕ ਸਮਝਦੀ ਹਾਂ।

ਇੰਦ੍ਰਜੀਤ-( ਮੁਸਕ੍ਰਾਕੇ ) ਫੇਰ ਤੂੰ ਓਹੋ ਰਸਤਾ ਫੜਿਆ ਹੈ। ਹਛਾ ਮੈਂ ਇਸ ਗੱਲ ਦੀ ਆਗਜ਼ਾ ਨਹੀਂ ਦੇਂਦਾ।

ਕਮਲਨੀ—ਤਾਂ ਮੈਂ ਭੀ ਆਪਦੀ ਆਗਯਾ ਦੇ ਵਿਰੁੱਧ ਕੁਝ ਨਹੀਂ ਕਰਾਂਗੀ।

ਇੰਦ੍ਰਜੀਤ—(ਭੈਰੋਂ ਨੂੰ) ਇਸਦੀਆਂ ਗੱਲਾਂ ਦਾ ਰੰਗ ਢੰਗ ਵੇਖਦਾ ਹੈਂ।

ਭੈਰੋਂ—ਵਿਆਹ ਹੋਜਾਣ ਤੇ ਭੀ ਇਹ ਆਪਨੂੰ ਨਹੀਂ ਛੇੜਨਾਂ ਚਾਹੁੰਦੀ ਤਾਂ ਮੈਂ ਕੀ ਕਰਾਂ?

ਕਮਲਨੀ—ਹਛਾ ਮੈਨੂੰ ਇਕ ਗੱਲ ਦੀ ਆਗਯਾ ਤਾਂ ਜ਼ਰੂਰ ਦੇਵੋ।

ਇੰਦ੍ਰਜੀਤ—ਓਹ ਕੇਹੜੀ?

ਕਮਲਨੀ—ਮੈਂ ਆਪਦੇ ਵਿਆਹ ਵਿਚ ਆਪ ਨਾਲ ਇਕ ਅਨੋਖਾ ਠੱਠਾ ਕਰਨਾ ਚਾਹੁੰਦੀ ਹਾਂ।

ਇੰਦ੍ਰਜੀਤ—ਓਹ ਕੇਹਾ ਠੱਠਾ ਹੋਵੇਗਾ?

ਕਮਲਨੀ—ਜੇ ਇਹ ਦੱਸ ਦੇਵਾਂ ਤਾਂ ਉਸਦਾ ਆਨੰਦ ਹੀ ਕੀ ਰਹੇਗਾ? ਬੱਸ ਆਪ ਇਹ ਕਹਿ ਦੇਵੋ ਕਿ ਉਸ ਮਖੌਲ ਨਾਲ ਆਪ ਗੁਸੇ ਨਹੀਂ ਹੋਵੋਗੇ ਭਾਵੇਂ ਓਹ ਕੇਹਾ ਭੈੜਾ ਹੋਵੇ।

ਇੰਦ੍ਰਜੀਤ—(ਕੁਛ ਸੋਚਕੇ) ਹਛਾ ਮੈਂ ਗੁਸੇ ਨਹੀਂ ਹੋਵਾਂਗਾ।

ਇਸਦੇ ਪਿਛੋਂ ਕੁਛ ਚਿਰ ਹੋਰ ਹਾਸੇ ਠੱਠੇ ਦੀਆਂ ਗੱਲਾਂ ਕਰਕੇ ਸਭ ਉਠਕੇ ਆਪੋ ਆਪਨੇ ਟਿਕਾਣੇ ਚਲੇ ਗਏ।

## ਨੌਵਾਂ ਕਾਂਡ

ਵਿਆਹ ਦੀ ਤਿਆਰੀ ਤੇ ਹਾਸੇ ਖੁਸ਼ੀ ਵਿਚ ਹੀ ਕਈ ਰਾਤੇ ਬੀਤ ਗਏ ਕਿਸੇ ਨੂੰ ਕੁਛ ਪਤਾ ਨਾ ਲੱਗਾ ਹਾਂ ਕੌਰ ਇੰਦ੍ਰਜੀਤ

ਸਿੰਘ ਤੇ ਆਨੰਦ ਸਿੰਘ ਨੂੰ ਖੁਸ਼ੀ ਦੇ ਨਾਲ ਹ ਕੁਛ ਰੰਜ ਭੀ ਸਹਾਰਨਾ ਪਿਆ। ਇਹ ਰੰਜ ਤੇ ਉਦਾਸੀ ਕਿਉਂ ? ਸ਼ਾਇਦ ਕਮਲਨੀ ਤੇ ਲਾਡਲੀ ਦੇ ਕਾਰਨ ਹੋਵੇ। ਜਿਸਤਰਾਂ ਕੰਹ ਇੰਦ੍ਰਜੀਤ ਸਿੰਘ ਕਮਲਨੀ ਨੂੰ ਮਿਲਕੇ ਉਸਦੇ ਵਿਆਹੇ ਜਾਣਾ ਸਮਝਕੇ ਦੁਖੀ ਹੋਏ ਹਨ ਪਤਾ ਨਹੀਂ ਕਿ ਉਸੇਤਰਾਂ ਆਨੰਦ ਸਿੰਘ ਭੀ ਲਾਡਲੀ ਨੂੰ ਮਿਲਕੇ ਦੁਖੀ ਹੋਏ ਕਿ ਨਹੀਂ ਕਿਉਂਕਿ ਲਾਡਲੀ ਦੀਆਂ ਅਤੇ ਕਮਲਨੀ ਦੀਆਂ ਗੱਲਾਂ ਵਿਚ ਬੜਾ ਫਰਕ ਹੈ, ਕਮਲਨੀ ਤਾਂ ਆਪ ਆਪਣੇ ਕਮਰੇ ਵਿਚ ਇੰਦ੍ਰਜੀਤ ਸਿੰਘ ਨੂੰ ਸਦਿਆ ਸੀ ਪਰ ਲਾਡਲੀ ਨੇ ਅਜੇਹਾ ਨਹੀਂ ਕੀਤਾ। ਲਾਡਲੀ ਦਾ ਕਮਰਾ ਭੀ ਆਨੰਦ ਸਿੰਘ ਦੇ ਕਮਰੇ ਦੇ ਨਾਲ ਹੀ ਸੀ। ਜਿਸ ਦਿਨ ਇੰਦ੍ਰਜੀਤ ਸਿੰਘ ਤੇ ਕਮਲਨੀ ਰਾਤ ਨੂੰ ਕਮਰੇ ਵਿਚ ਮਿਲੇ ਸਨ ਉਸੇ ਦਿਨ ਆਨੰਦ ਸਿੰਘ ਨੇ ਭੀ ਆਪਣੇ ਨਾਲ ਦੇ ਕਮਰੇ ਵਿਚ ਆਨੰਦ ਸਿੰਘ ਨੂੰ ਵੇਖਿਆ ਸੀ ਪਰ ਦੂਸਰੇ ਢੰਗ ਨਾਲ। ਆਨੰਦ ਸਿੰਘ ਆਪਣੇ ਕਮਰੇ ਵਿਚ ਪਲੰਗ ਤੇ ਲੇਟਿਆ ਹੋਇਆ ਕੁਛ ਸੋਚ ਰਿਹਾ ਸੀ ਕਿ ਨਾਲ ਦੇ ਕਮਰੇ ਵਿਚ ਕੁਛ ਖੜਾਕ ਹੋਇਆ, ਆਨੰਦ ਸਿਘ ਨੇ ਉਧਰ ਧਿਆਨ ਵੇਖਿਆ ਤਾਂ ਇਕ ਬੂਹਾ ਖੁਲਾ ਦਿਸਿਆ, ਆਨੰਦ ਸਿੰਘ ਨੂੰ ਪਤਾ ਸੀ ਕਿ ਇਸ ਕਮਰੇ ਵਿਚ ਲਾਡਲੀ ਰਹਿੰਦੀ ਹੈ ਤੇ ਅਗੇ ਕਈ ਵਾਰੀ ਇਸ ਨੇ ਬੂਹਾ ਖੋਹਲਣਾ ਚਾਹਿਆ ਸੀ ਪਰ ਅੰਦਰੋਂ ਕੁੰਡਾ ਵੱਜਾ ਹੋਇਆ ਹੋਣ ਕਰਕੇ ਕੁਛ ਕਰ ਨ ਸਕਿਆ ਅਜ ਬੂਹਾ ਖੁਲਾ ਵੇਖਕੇ ਆਨੰਦ ਸਿੰਘ ਬਹੁਤ ਪ੍ਰਸੰਨ ਹੋਇਆ ਤੇ ਹੌਲੀ ਦੇ ਉਠਕੇ ਬੂਹੇ ਦੇ ਪਾਸ ਗਿਆ ਤੇ ਹਥ ਨਾਲ ਕੁਛ ਹੋਰ ਬੂਹਾ ਧਕਕੇ ਅੰਦਰ ਝਾਤੀ ਮਾਰੀ, ਲਾਡਲੀ ਤੇ ਨਜ਼ਰ ਪਈ ਜੋ ਇਸ ਸ਼ਮਾਦਾਨ

ਦੇ ਪਾਸ ਬੈਠੀ ਹੋਈ ਕੁਛ ਲਿਖ ਰਹੀ ਸੀ। ਸ਼ਾਇਦ ਉਸਨੂੰ ਕੁਛ ਪਤਾ ਨਹੀਂ ਸੀ ਕਿ ਮੈਨੂੰ ਕੋਈ ਦੇਖ ਰਿਹਾ ਹੈ।

ਅੰਦਰ ਲਾਡਲੀ ਨੂੰ ਕੱਲਿਆਂ ਵੇਖਕੇ ਆਨੰਦ ਸਿੰਘ ਨਿਧੜਕ ਕਮਰੇ ਦੇ ਅੰਦਰ ਚਲਾ ਗਿਆ ਪੈਰਾਂ ਦਾ ਖੜਾਕ ਸੁਣ-ਦਿਆਂ ਹੀ ਲਾਡਲੀ ਤ੍ਰਬਕੀ ਤੇ ਆਨੰਦ ਸਿੰਘ ਨੂੰ ਆਪਣੇ ਵਲ ਆਉਂਦੇ ਵੇਖਕੇ ਉਠ ਖਲੋਤੀ ਅਰ ਪ੍ਰਨਾਮ ਕਰਕੇ ਮੁਸਕਰਾਉਂਦੀ ਹੋਈ ਬੋਲੀ:- ਆਪਨੇ ਬੂਹਾ ਕਿਸਤਰਾਂ ਖੋਹਲ ਲਿਆ?

ਆਨੰਦ—ਕਿਸੇ ਢੰਗ ਨਾਲ!

ਲਾਡਲੀ ਅੱਜ ਤੋਂ ਪਹਿਲਾਂ ਇਹ ਢੰਗ ਯਾਦ ਨਹੀਂ ਸੀ? ਮਲੂਮ ਹੁੰਦਾ ਹੈ ਕਿ ਕਿਸੇ ਦਾਸੀ ਨੇ ਸਫਾਈ ਕਰਨ ਲਈ ਖੋਲਿਆ ਸੀ ਜੋ ਬੰਦ ਕਰਨਾ ਭੁਲ ਗਈ ਹੈ।

ਆਨੰਦ— ਹਛਾ ਜੇ ਇਸੇਤਰਾਂ ਭੀ ਹੋਵੇ ਤਾਂ ਕੀ ਹਰਜ ਹੈ?

ਲਾਡਲੀ— ਨਹੀਂ ਹਰਜ ਕੀ ਹੈ, ਮੈਂ ਤਾਂ ਆਪ ਆਪਨੂੰ ਮਿਲਨਾ ਚਾਹੁੰਦੀ ਸੀ ਪਰ ਲਾਚਾਰੀ........

ਆਨੰਦ—ਲਾਚਾਰੀ ਕੇਹੀ? ਕੀ ਕਿਸੇ ਨੇ ਮਨ੍ਹੇ ਕੀਤਾ ਸੀ?

ਲਾਡਲੀ—ਮਨ੍ਹੇ ਕੀਤਾ ਹੀ ਸਮਝੋ, ਜਦ ਮੇਰੀ ਭੈਣ ਕਮਲਨੀ ਨੇ ਜ਼ੋਰ ਨਾਲ ਮੈਨੂੰ ਕਿਹਾ ਕਿ ਜਾਂ ਤਾਂ ਤੂੰ ਮੇਰੀ ਇੱਛਾ
ਨਾਲ ਲਾਡਲੀ ਵਲ ਦੇਖਕੇ ਕਿਹਾ ਇਸਦਾ ਕੀ ਅਰਥ?
ਅਨੁਸਾਰ ਵਿਆਹ ਕਰਾ ਲੈ ਤੇ ਜਾਂ ਇਸ ਗੱਲ ਦੀ ਸੌਂਹ ਖਾਹ ਕਿ ਸਾਰੀ ਉਮਰ ਕਿਸੇ ਓਪਰੇ ਆਦਮੀ ਨਾਲ ਕਦੀ ਗੱਲ ਬਾਤ ਨਹੀਂ ਕਰਾਂਗੀ, ਜਿਸ ਵੇਲੇ ਕਮਲਨੀ ਦਾ ਵਿਆਹ ਹੋਣ ਲਗਾ ਸੀ ਉਸ ਵੇਲੇ ਭੀ ਲੋਕਾਂ ਨੇ ਮੇਰੇ ਉਪਰ ਬਹੁਤ ਜ਼ੋਰ ਪਾਇਆ ਕਿ

ਵਿਆਹ ਕਰਲੈ। ਪਰ ਮੈਂ ਜੇਹੀ ਤੇਹੀ ਹੀ ਰਹਿਣ ਵਾਸਤੇ ਸੌਂਹ ਖਾ ਚੁਕੀ ਹਾਂ। ਗੱਲ ਕੀ ਇਸੇ ਬਖੇੜੇ ਵਿਚ ਮੇਰਾ ਉਸਦਾ ਕੁਛ ਝਗੜਾ ਹੋ ਗਿਆ।

ਆਨੰਦ-(ਹੈਰਾਨ ਹੋਕੇ) ਕੀ ਕਮਲਨੀ ਦਾ ਵਿਆਹ ਹੋਗਿਆ ?

ਲਾਡਲੀ-ਜੀ ਹਾਂ।

ਆਨੰਦ-ਕਿਸਦੇ ਨਾਲ ?

ਲਾਡਲੀ-ਇਹ ਤਾਂ ਮੈਂ ਨਹੀਂ ਕਹਿ ਸਕਦੀ, ਆਪ ਨੂੰ ਆਪੇ ਹੀ ਮਲੂਮ ਹੋ ਜਾਵੇਗਾ।

ਆਨੰਦ-ਇਹ ਤਾਂ ਬਹੁਤ ਬੁਰਾ ਹੋਇਆ !!

ਲਾਡਲੀ-ਹਾਂ, ਪਰ ਕੀ ਕੀਤਾ ਜਾਵੇ ਚੀਲਾ ਜੀ (ਗੋਪਾਲ ਸਿੰਘ) ਦੀ ਮਰਜੀ ਹੀ ਏਹੋ ਸੀ ਕਿਉਂਕਿ ਕਿਸ਼ੋਰੀ ਉਨਾਂ ਨੂੰ ਅਜੇਹਾ ਕਰਨ ਲਈ ਜ਼ੋਰ ਪਾ ਰਹੀ ਸੀ, ਸੋ ਭੈਣ ਕਮਲਨੀ ਵਚ ਵਿਚ ਆਗਈ ਪਰ ਮੈਂ ਤਾਂ ਸਾਫ ਨਾਂਹ ਕਰ ਦਿਤੀ ਅਰ ਕਿਹਾ ਕਿ ਜੇਹੀ ਹਾਂ ਤੇਹੀ ਹੀ ਰਹਾਂਗੀ।

ਆਨੰਦ-ਤੂੰ ਬਹੁਤ ਚੰਗਾ ਕੀਤਾ ਹੈ।

ਲਾਡਲੀ-ਮੈਂ ਇਸੇ ਲਈ ਸੌਂਹ ਖਾ ਚੁਕੀ ਹਾਂ।

ਆਨੰਦ-ਪਰ ਤੇਰੇ ਕਹਿਣ ਦਾ ਇਹ ਅਰਥ ਹੈ ਕਿ ਸਾਰੀ ਉਮਰ ਵਿਆਹ ਹੀ ਨਾ ਕਰੇਂਗੀ ?

ਲਾਡਲੀ-ਹਾਂ।

ਆਨੰਦ-ਇਹ ਤਾਂ ਬਹੁਤ ਬੁਰੀ ਗੱਲ ਹੈ।

ਲਾਡਲੀ-ਭਾਵੇਂ ਕੁਛ ਹੋਵੇ ਮੈਂ ਤਾਂ ਸੌਂਹ ਖਾ ਚੁਕੀ ਹਾਂ ਅਰ ਹੁਣ ਬਹੁਤ ਛੇਤੀ ਏਥੋਂ ਚਲੀ ਜਾਣ ਵਾਲੀ ਹਾਂ। ਕੇਵਲ

ਭੈਣ ਕਾਮਨੀ ਦੇ ਵਿਆਹ ਹੋ ਜਾਣ ਨੂੰ ਉਡੀਕ ਰਹੀ ਹਾਂ।

ਆਨੰਦ—ਫੇਰ ਕਿਥੇ ਜਾਵੇਂਗੀ ?

ਲਾਡਲੀ—ਆਪ ਦੀ ਕ੍ਰਿਪਾ ਨਾਲ ਹੁਣ ਤਾਂ ਮੇਰਾ ਪਿਤਾ ਭੀ ਕੈਦੋਂ ਛੁਟ ਗਿਆ ਹੈ ਹੁਣ ਕੀ ਚਿੰਤਾ ਹੈ ?

ਆਨੰਦ—ਪਰ ਮੈਂ ਸਮਝਦਾ ਹਾਂ ਕਿ ਤੇਰਾ ਪਿਤਾ ਨੂੰ ਵਿਆਹ ਕਰਨ ਲਈ ਜ਼ਰੂਰ ਕਹੇਗਾ।

ਲਾਡਲੀ—ਇਸ ਵਲੋਂ ਮੈਂ ਉਨ੍ਹਾਂ ਦੀ ਇਕ ਨਹੀਂ ਮੰਨਾਂਗੀ।

ਲਾਡਲੀ ਦੀਆਂ ਗੱਲਾਂ ਨਾਲ ਅਨੰਦ ਸਿੰਘ ਨੂੰ ਬੜਾ ਦੁਖ ਤੇ ਹੈਰਾਨੀ ਹੋਈ, ਬਹੁਤ ਦੁਖ ਤਾਂ ਇਸ ਗੱਲ ਦਾ ਹੋਯਾ ਕਿ ਹੁਣ ਤਕ ਲਾਡਲੀ ਨੇ ਖਲੋਤੇ ੨ ਹੀ ਗੱਲਾਂ ਕੀਤੀਆਂ, ਕੁਮਾਰ ਨੂੰ ਬੈਠਣ ਵਾਸਤੇ ਭੀ ਨਾ ਆਖਿਆ, ਸ਼ਾਇਦ ਇਸਦਾ ਇਹ ਪ੍ਰਯੋਜਨ ਹੋਵੇ ਕਿ ਮੈਂ ਆਪ ਨਾਲ ਬਹੁਤ ਚਿਰ ਗੱਲਾਂ ਨਹੀਂ ਕਰਾਂਗੀ। ਸੋ ਅਨੰਦ ਸਿੰਘ ਨੂੰ ਕ੍ਰੋਧ ਤੇ ਰੰਜ ਦੇ ਨਾਲ ਹੀ ਕੁਛ ਸ਼ਰਮ ਨੇ ਭੀ ਆ ਘੇਰਿਆ ਅਰ ਓਹ ਇਹ ਕਹਿਕੇ ਕਿ "ਹਛਾ ਮੈਂ ਜਾਂਦਾ ਹਾਂ" ਆਪਣੇ ਕਮਰੇ ਵਲ ਮੁੜ ਆਇਆ।

ਆਨੰਦ ਸਿੰਘ ਦੇ ਮਨ ਵਿਚ ਜੋ ਗੱਲਾਂ ਆ ਰਹੀਆਂ ਸਨ ਉਸਦਾ ਅਨੁਮਾਨ ਲਾਡਲੀ ਨੂੰ ਭੀ ਹੋਗਿਆ ਅਰ ਜਦ ਅਨੰਦ ਸਿੰਘ ਮੁੜਕੇ ਜਾਣ ਲਗਾ ਤਾਂ ਉਸਨੇ ਕਿਹਾ ਕਿਉਂਕਿ ਜਿਨ੍ਹਾਂ ਦੀ ਕ੍ਰਿਪਾ ਸਦਾ ਮੇਰੇ ਤੇ ਰਹਿੰਦੀ ਸੀ ਓਹ ਭੀ ਹੁਣ ਹੋਰ ਢੰਗ ਦੇ ਹੋਗਏ ਹਨ।

ਕੁਮਾਰ ਨੂੰ ਇਸ ਗਲ ਨੇ ਹੋਰ ਹੈਰਾਨੀ ਵਿਚ ਪਾ ਦਿਤਾ ਅਰ ਉਨਾਂ ਨੇ ਪਿਛਾਹਾਂ ਮੁੜਕੇ ਤੇਜ਼ੀ ਨਜ਼ਰ ਨਾਲ ਲਾਡਲੀ ਵਲ ਵੇਖਕੇ ਕਿਹਾ ਇਸਦਾ ਕੀ ਅਰਥ!

ਲਾਡਲੀ-ਇਹ ਦੱਸਣ ਦੀ ਸਾਮਰੱਥ ਮੇਰੇ ਵਿਚ ਨਹੀਂ। ਹਾਂ ਜਦ ਆਪਦਾ ਵਿਆਹ ਹੋ ਜਾਵੇਗਾ ਤਾ ਮੈਂ ਸਾਫ ਸਾਫ ਆਪਨੂੰ ਦੱਸ ਦੇਵਾਂਗੀ ਅਤ ਫੇਰ ਉਸ ਵੱਲ ਜੋ ਆਪ ਸਲਾਹ ਦੇਵੋਗੇ ਮੈਂ ਮੰਨ ਲਵਾਂਗੀ।

ਇਸ ਛੇਕੜਲੀ ਗੱਲ ਨੂੰ ਸੁਣਕੇ ਕੁਮਾਰ ਨੂੰ ਕ੍ਰੋਧ ਆਗਿਆ ਹੋਗਈ ਪਰ ਹੋਰ ਕੁਛ ਕਹਿਣ ਦੀ ਹਿੰਮਤ ਨਾ ਪਈ ਅਰ 'ਹੱਛਾ' ਕਹਿਕੇ ਆਪਣੇ ਕਮਰੇ ਵਿਚ ਚਲੇ ਗਏ।

## ਦਸਵਾਂ ਕਾਂਡ

ਵਿਵਾਹ ਦਾ ਸਭ ਸਾਮਾਨ ਤਿਆਰ ਹੋਗਿਆ ਪਰ ਲੋਕ ਜੋਤਸ਼ੀਆਂ ਰੁਕੇ ਹੋਏ ਹਨ, ਮਹਾਰਾਜ ਸੁਰੇਂਦ੍ਰ ਸਿੰਘ ਸਭਨਾਂ ਨੂੰ ਨਾਲ ਲੈਕੇ ਚੁਨਾਰਗੜ੍ਹ ਚਲੇ ਗਏ, ਤਲਿਸਮੀ ਮਕਾਨ ਵਿਚ ਸਭ ਚੀਜ਼ਾਂ ਦੇ ਢੇਰ ਲਗ ਗਏ। ਇਸੇ ਹੀ ਥਾਂ ਉਸ ਮਕਾਨ ਦਾ ਰਸਤਾ ਸੀ ਜੋ ਇੰਦ੍ਰਦੇਵ ਨੇ ਉਸੇ ਢੰਗ ਤੇ ਬਣਵਾਇਆ ਸੀ ਜੇਹੇ ਮਕਾਨ ਵਿਚ ਕੁਮਾਰ ਤੇ ਹੋਰ ਐਯਾਰ ਹੱਸਦੇ ੨ ਛਾਲ ਮਾਰ ਗਏ ਸੀ।

ਇਹ ਮਕਾਨ ਵੀਹ ਗਜ ਲੰਮਾ ਤੇ ਏਤਨਾ ਹੀ ਚੌੜਾ ਸੀ ਉਚਾਈ ਲਗ ਭਗ ਚਾਲੀ ਹੱਥ ਤੋਂ ਕੁਛ ਉੱਚੀ ਹੋਵੇਗੀ, ਚੌਹਾਂ ਪਾਸਿਆਂ ਦੀ ਕੰਧ ਬੜੀ ਸਾਫ ਸੀ ਅਰ ਉਸ ਵਿਚ ਕੋਈ ਬੂਹੇ ਦਾ ਚਿੰਨ੍ਹ ਨਹੀਂ ਦਿਸਦਾ ਸੀ। ਪੂਰਬ ਵੱਲ ਉਪਰ ਚੜ੍ਹਨ ਲਈ ਛੋਟੀਆਂ ੨ ਪੌੜੀਆਂ ਬਣੀਆਂ ਹੋਈਆਂ ਸਨ ਜਿਸਦੇ ਚੌਹੀਂ ਪਾਸੀਂ ਲੋਹੇ ਦੀਆਂ ਸੀਖਾਂ ਦਾ ਜੰਗਲਾ ਸੀ ਓਸੇ ਪਾਸੇ ਕੰਧ ਤੇ ਮੋਟੇ ੨ ਅੱਖਰਾਂ ਵਿਚ ਲਿਖਿਆ ਹੋਇਆ ਸੀ ਕਿ-"ਜੋ ਆਦਮੀ ਇਨ੍ਹਾਂ ਪੌੜੀਆਂ ਦੇ ਰਸਤੇ ਉਪਰ ਚੜ੍ਹ ਜਾਵੇਗਾ ਅਰ ਅੰਦਰ ਝਾਤੀ ਮਾਰਕੇ

ਉਥੋਂ ਦਾ ਹਾਲ ਵੇਖਕੇ ਹੇਠਾਂ ਉਪਰ ਚੜ੍ਹ ਆਵੇਗਾ ਅਰ ਅੰਦਰ ਝਾਤੀ ਮਾਰਕੇ ਓਥੋਂ ਦਾ ਹਾਲ ਵਖਕੇ ਇਨਾਂ ਪੌੜੀਆਂ ਰਸਤੇ ਹੀ ਹੇਠਾਂ ਉਤਰ ਆਵੇਗਾ ਉਸਨੂੰ ਇਕ ਲੱਖ ਰੁਪਯਾ ਇਨਾਮ ਦਿਤਾ ਜਾਵੇਗਾ।"

ਇਸ ਇਮਾਰਤ ਤੇ ਇਸ ਲਿਖਤ ਨੇ ਸਭਨਾਂ ਨੂੰ ਹੈਰਾਨ ਕਰ ਦਿਤਾ ਸੀ ਅਰ ਹਜ਼ਾਰਾਂ ਆਦਮੀ ਇਸਦੇ ਉਪਰ ਚੜ੍ਹਨ ਤੇ ਇਨਾਮ ਮਿਲਨ ਦੀ ਲਾਲਸਾ ਵਿਚ ਵਿਆਕੁਲ ਹੋਰਹੇ ਸਨ ਪਰੰਤੂ ਪੌੜੀਆਂ ਦਾ ਬੂਹਾ ਬੰਦ ਸੀ ਅਰ ਪਹਿਰੇਦਾਰ ਕਿਸੇ ਨੂੰ ਉਪਰ ਨਹੀਂ ਜਾਣ ਦੇਂਦੇ ਸਨ ਅਰ ਇਹ ਕਹਿਕੇ ਸਭਨਾਂ ਨੂੰ ਹੌਸਲਾ ਦੇਂਦੇ ਸਨ ਕਿ ਜੰਞ ਵਾਲੇ ਦਿਨ ਬੂਹਾ ਖੁਲ੍ਹੇਗਾ ਅਰ ਪੰਦਰਾਂ ਦਿਨ ਬਰਾਬਰ ਖੁਲ੍ਹਾ ਰਹੇਗਾ।

ਚੁਨਾਰਗੜ੍ਹ ਤਕ ਸੜਕ ਦੇ ਦੋਹੀਂ ਪਾਸੀਂ ਬੜੀ ਸਜਾਵਟ ਕੀਤੀ ਗਈ ਸੀ ਰੌਸ਼ਨੀ ਕਰਨ ਲਈ ਬਹੁਤ ਬੁਰਜ ਬਨਾਏ ਗਏ ਸੀ ਥੋੜੀ ੨ ਦੂਰ ਤੇ ਵਾਜੇ ਵਜਾਉਣ ਤੇ ਨੌਬਤਖਾਨੇ ਬਨਾਇਆ ਗਿਆ ਸੀ ਤੇ ਹਰਇਕ ਨੌਬਤ ਖਾਨੇ ਦੇ ਪਾਸ ਹੀ ਉੱਚਾ ਮਕਾਨ ਬੰਨ੍ਹਕੇ ਇਕ ਦੋ ਕੈਦੀ ਬੈਠਾਉਣ ਲਈ ਥਾਂ ਬਨਾਈ ਗਈ ਸੀ ਥਾਂ ੨ ਕਹ ਦੇ ਵਿਚ ਤੇ ਸਭਨਾਂ ਲੋਕਾਂ ਲਈ ਤਮਾਸ਼ੇ ਤੇ ਮੁਜਰੇ ਤੇ ਭੰਡਾਂ ਦੇ ਜਲਸੇ ਲਾਏ ਗਏ ਸਨ, ਹਨੇਰੀ ਰਾਤ ਹੋਣ ਦੇ ਕਾਰਣ ਚਾਨਣ ਦਾ ਬਹੁਤ ਪ੍ਰਬੰਧ ਕੀਤਾ ਗਿਆ ਸੀ ਅਰ ਉਹ ਦੀਵਿਆਂ ਦੇ ਕੁਮਾਰਾਂ ਨੂੰ ਤਲਿਸਮ*ਦੇ ਅੰਦਰੋਂ ਮਿਲਿਆ ਸੀ ਚੁਨਾਰਗੜ੍ਹ ਕਿਲੇ ਦੇ ਸਭ ਤੋਂ ਉਚੇ ਬੁਰਜ ਨਾਲ ਬੰਨ੍ਹ ਦਿਤਾ ਗਿਆ ਸੀ ਜਿਸਦਾ ਚਾਨਣ ਇਸ ਤਲਿਸਮੀ ਮਕਾਨ ਤਕ ਪੜਦਾ ਸੀ,

*ਦੇਖੋ ਸੰਤਤ ਭਾਗ ੨੧ ਕਾਂਡ ੯

ਆ ਰਿਹਾ ਸੀ।

ਪਾਠਕ ਜੀ ਅਸੀਂ ਜੰਞ ਦੀ ਤਿਆਰੀ ਤੇ ਧੂਮ ਧਾਮ ਲਿਖਕੇ ਸਮਾਂ ਨਸ਼ਟ ਨਹੀਂ ਕਰਨਾ ਚਾਹੁੰਦੇ ਆਪ ਆਪ ਹੀ ਸੋਚ ਲਵੇ ਕਿ ਕੁਮਾਰਾਂ ਦੇ ਵਿਆਹ ਦੀ ਕਹੀ ਕੁ ਤਿਆਰੀ ਕੀਤੀ ਗਈ ਹੋਵੇਗੀ ਅਸੀਂ ਹੁਣ ਕੇਵਲ ਇਹੋ ਲਿਖਦੇ ਹਾਂ ਕਿ ਜੰਞ ਬੜੀ ਧੂਮ ਧਾਮ ਨਾਲ ਚੁਨਾਰਗੜ੍ਹੋਂ ਤੁਰੀ ਅਗੇ ਅਗੇ ਵਾਜੇ ਫੇਰ ਫੌਜੀ ਸਵਾਰ ਤੇ ਤੋਪਖਾਨਾ ਸੀ ਵਿਚਕਾਰ ਇਕ ਬੜੇ ਸਿੰਗਾਰ ਹੋਏ ਹਾਥੀ ਤੇ ਦੋਵੇਂ ਕੁਮਾਰ ਸਨ ਤੇ ਨਾਲ ਹਾਥੀਆਂ ਉਤੇ ਹੀ ਬਾਕੀ ਸਭ ਘਰ ਵਾਲੇ ਤੇ ਪ੍ਰਾਹੁਣੇ ਫੇਰ ਘੋੜਿਆਂ ਤੇ ਸਰਦਾਰ ਅਹਲਕਾਰ ਸਨ ਅੰਤ ਵਿਚ ਫੌਜ ਸੀ ਪਹਿਲੇ ਨਿਸ਼ਾਨ ਤੋਂ ਲੈਕੇ ਕੁਮਾਰਾਂ ਦੇ ਹਾਥੀ ਤਕ ਵਾਜੇ ਵਾਲੇ ਆਪਣੇ ਹੁਨਰ ਵਿਖਾ ਰਹੇ ਸਨ।

ਜੰਞ ਬੜੇ ਅਰਾਮ ਨਾਲ ਟਿਕਾਣੇ ਪਹੁੰਚੀ ਅਰ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦਾ ਵਿਆਹ ਕਿਸ਼ੋਰੀ ਤੇ ਕਾਮਨੀ ਨਾਲ ਹੋਗਿਆ। ਇਸ ਕੰਮ ਵਿਚ ਰਣਧੀਰ ਸਿੰਘ ਨੇ ਭੀ ਦਿਲ ਖੋਹਲਕੇ ਵਿਤੋਂ ਬਾਹਰਾ ਖਰਚ ਕੀਤਾ, ਦੂਸਰੇ ਦਿਨ ਪਹਿਰ ਦਿਨ ਚੜ੍ਹੇ ਮਹਾਰਾਜ ਸੁਰੇਂਦ੍ਰ ਸਿੰਘ ਦੋਵੇਂ ਡੋਲੀਆਂ ਲੈਕੇ ਚੁਨਾਰ ਗੜ੍ਹ ਨੂੰ ਮੁੜ ਗਏ।

ਚੁਨਾਰ ਗੜ੍ਹ ਪਹੁੰਚਕੇ ਓਥੋਂ ਦੀਆਂ ਰਸਮਾਂ ਪੂਰੀਆਂ ਕੀਤੀਆਂ ਪ੍ਰਾਹੁਣੇ ਤੇ ਹੋਰ ਲੋਕ ਜਲਸੇ ਵੇਖਣ ਵਿਚ ਰੁੱਝ ਗਏ। ਓਧਰ ਤਿਲਸਮੀ ਮਕਾਨ ਦੀਆਂ ਪੌੜੀਆਂ ਤੇ ਲੋਕਾਂ ਨੇ ਲਖਰੁਪਯਾ ਇਨਾਮ ਲੈਣ ਦੀ ਲਾਲਸਾ ਵਿਚ ਚੜ੍ਹਨਾ ਅਰੰਭ ਕੀਤਾ, ਜੋ ਕੋਈ ਕੰਧ ਦੇ ਉਪਰ ਚੜ੍ਹਕੇ ਅੰਦਰ ਵੱਲ ਵੇਖਦਾ ਓਹ ਕਿਸੇ ਤਰਾਂ ਆਪਣੇ ਮਨ ਨੂੰ ਨਾ ਸੰਭਾਲ ਸਕਦਾ ਅਰ ਖਿੜ ਖਿੜਾਕੇ ਹੱਸਣ ਦੇ ਪਿਛੋਂ

ਅੰਦਰ ਵਲ ਛਾਲ ਮਾਰ ਦੇਂਦਾ ਤੇ ਕਈ ਘੰਟੇ ਪਿਛੋਂ ਤਲਿਸਮ ਦੀ ਵਡੀ ਇਮਾਰਤ ਦੇ ਰਸਤੇ ਬਾਹਰ ਨਿਕਲ ਜਾਂਦਾ।

ਬਸ ਵਿਆਹ ਦਾ ਏਹੋ ਹਾਲ ਲਿਖਕੇ ਸੁਹਾਗ ਰਾਤ ਦੀ ਇਕ ਅਨੋਖੀ ਗੱਲ ਦਾ ਹਾਲ ਲਿਖਕੇ ਬਾਈਵਾਂ ਭਾਗ ਸਮਾਪਤ ਕਰਦੇ ਹਾਂ।

## ਜਾਹਵਾਂ ਕਾਂਡ

ਅਜ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਕਈ ੨ ਦੁਖ ਭੋਗ ਕੇ ਅਜ ਮਨ ਦੀਆਂ ਮੁਰਾਦਾਂ ਪੂਰੀਆਂ ਹੋਈਆਂ ਹਨ।

ਰਾਤ ਅਧੀ ਤੋਂ ਵਧੀਕ ਜਾ ਚੁਕੀ ਹੈ ਇਕ ਸੁੰਦਰ ਸਜੇ ਹੋਏ ਕਮਰੇ ਵਿਚ ਇਕ ਬੜੀ ਨਰਮ ਤੇ ਉੱਚੀ ਗੱਦੀ ਤੇ ਕਿਸ਼ੋਰੀ ਤੇ ਕੌਰ ਇੰਦ੍ਰਜੀਤ ਸਿੰਘ ਬੈਠੇ ਹੋਏ ਨਜ਼ਰ ਆਉਂਦੇ ਹਨ, ਭਾਵੇਂ ਕੌਰ ਇੰਦ੍ਰਜੀਤ ਸਿੰਘ ਵਾਂਗ ਕਿਸ਼ੋਰੀ ਦੇ ਮਨ ਵਿਚ ਭੀ ਕਈ ਪ੍ਰਕਾਰ ਦੇ ਉਮੰਗ ਹਨ ਅਰ ਉਹ ਅਜ ਦਾ ਮਿਲਾਪ ਸੋਭਾਗਸ਼ ਸਮਝਦੀ ਹੈ ਪ੍ਰੰਤੂ ਫੇਰ ਭੀ ਲਜਿਆ ਦੇ ਕਾਰਨ ਮੂੰਹ ਘੁੰਡ ਵਿਚੋਂ ਨਹੀਂ ਕੱਢ ਸਕਦੀ, ਭਾਵੇਂ ਅੱਜ ਤੋਂ ਪਹਿਲਾਂ ਕਈ ਵਾਰੀ ਕਿਸ਼ੋਰੀ ਕੁਮਾਰ ਨੂੰ ਮਿਲ ਚੁਕੀ ਹੈ ਗਲਾਂ ਭੀ ਕਰ ਚੁਕੀ ਹੈ ਪਰੰਤੂ ਅਜ ਸੁਤੰਤ੍ਰਤਾ ਮਿਲਨ ਤੇ ਭੀ ਝਟ ਪਟ ਮੂੰਹ ਵਿਖਾਉਣ ਦੀ ਹਿੰਮਤ ਨਹੀਂ ਕਰ ਸਕਦੀ, ਕੁਮਾਰ ਕਈ ਪ੍ਰਕਾਰ ਦੀਆਂ ਗੱਲਾਂ ਸਮਝਾਕੇ ਉਸਦੀ ਲਜਿਆ ਦੂਰ ਕਰਨੀ ਚਾਹੁੰਦਾ ਹੈ ਪਰ ਕੁਛ ਸਫਲਤਾ ਨਹੀਂ ਹੁੰਦੀ, ਬਹੁਤ ਕੁਛ ਕਹਿਣ ਤੇ ਕਿਸ਼ੋਰੀ ਇਕ ਅੱਧੀ ਗੱਲ ਦਾ ਉੱਤਰ ਦੇਂਦੀ ਹੈ ਪਰ ਓਹ ਭੀ ਧੜਕਦੇ ਹੋਏ ਮਨ। ਨਾਲ ਕੁਮਾਰ ਨੇ

ਸੋਚਿਆ ਕਿ ਇਸਤ੍ਰੀਆਂ ਦਾ ਸੁਭਾਵ ਹੀ ਅਜੇਹਾ ਹੈ ਜੇ ਇਸ ਵੇਲੇ ਇਸਦਾ ਸ਼ਰਮ ਨਹੀਂ ਲਹਿੰਦੀ ਤਾਂ ਘੰਟੇ ਦੋ ਘੰਟੇ ਦੇ ਅੰਦਰ ਲਹਿ ਹੀ ਜਾਵੇਗੀ ਜਾਂ ਸਵੇਰ ਹੁੰਦੇ ਤਕ ਆਪੇ ਠੀਕ ਹੋਜਾਵੇਗੀ ਅੰਤ ਨੂੰ ਏਹੋ ਹੀ ਹੋਇਆ।

ਇਸਦੇ ਪਿਛੋਂ ਕਿਸੇ ਪ੍ਰਕਾਰ ਦੀ ਛੇੜ ਛਾੜ ਹੋਈ ਤੇ ਕੀ ਹੋਇਆ ਸੋ ਅਸੀਂ ਨਹੀਂ ਲਿਖ ਸਕਦੇ, ਹਾਂ ਉਸ ਵੇਲੇ ਦਾ ਹਾਲ ਜ਼ਰੂਰ ਲਿਖਾਂਗੇ ਜਦ ਪਹੁ ਫੁਟ ਚੁਕੀ ਸੀ ਤੇ ਹੌਲੀ੨ ਚਾਨਣ ਸਭ ਪਾਸੇ ਖਿਲਰ ਰਿਹਾ ਸੀ, ਪ੍ਰਭਾਤਕਾਲ ਵਜਨ ਵਾਲੀ ਨਫੀਰੀ ਦੀ ਅਵਾਜ਼ ਨੇ ਹੋਰ ਇੰਦ੍ਰਜੀਤ ਸਿੰਘ ਤੇ ਕਿਸ਼ੋਰੀ ਨੂੰ ਜਗਾ ਦਿਤਾ, ਕਿਸ਼ੋਰੀ ਜੋ ਕੌਰ ਦੇ ਕੋਲ ਸੁਤੀ ਹੋਈ ਸੀ ਉਠਕੇ ਮੂੰਹ ਧੋਣ ਲਈ ਚੌਂਕੀ ਵਲ ਗਈ ਜਿਸਤੇ ਪਾਣੀ ਰਖਿਆ ਹੋਇਆ ਸੀ। ਪਾਣੀ ਮੂੰਹ ਤੇ ਪਾਉਂਦਿਆਂ ਹੀ ਆਪਣਾ ਹੱਥ ਵੇਖਕੇ ਕਿਸ਼ੋਰੀ ਬੋਲੀ ਹੈਂ! ਇਹ ਕੀ ਗੱਲ ਹੈ?

ਇਨਾਂ ਅੱਖਰਾਂ ਨੇ ਕੁਮਾਰ ਨੂੰ ਹੈਰਾਨ ਕਰ ਦਿਤਾ ਅਰ ਓਹ ਉਠਕੇ ਕਿਸ਼ੋਰੀ ਦੇ ਪਾਸ ਗਿਆ ਅਰ ਪੁਛਿਆ ਕਿਉਂ ਕੀ ਹੋਇਆ ਹੈ?

ਕਿਸ਼ੋਰੀ—ਮੇਰੇ ਨਾਲ ਆਪਨੇ ਕੀ ਹਾਸਾ ਕੀਤਾ ਹੈ?

ਇੰਦ੍ਰਜੀਤ—ਕੁਛ ਭੀ ਨਹੀਂ।

ਕਿਸ਼ੋਰੀ—( ਹਥ ਵਖਾਕੇ ) ਇਹ ਰੰਗ ਕਿਹਾ ਹੈ ਜੋ ਪਾਣੀ ਨਾਲ ਮੇਰੇ ਮੂੰਹ ਤੋਂ ਲਹਿ ਰਿਹਾ ਹੈ।

ਇੰਦ੍ਰਜੀਤ—ਰੰਗ ਲਹਿ ਰਿਹਾ ਹੈ, ਪਰ ਮੈਂ ਤਾਂ ਕੋਈ ਰੰਗ ਨਹੀਂ ਲਾਇਆ, ਤੂੰ ਆਪ ਹੀ ਸੋਚ ਕਿ ਮੈਨੂੰ ਰੰਗ ਲਾਉਣ ਨਾਲ ਕੀ ਲਾਭ ਤੇ ਮੇਰੇ ਪਾਸ ਰੰਗ ਆਇਆ ਹੀ ਕਿਥੋਂ?

ਕਿਸ਼ੋਰੀ-( ਮੂੰਹ ਤੇ ਪਾਣੀ ਪਾਕੇ ) ਐਹ ਵੇਖੋ ਰੰਗ ਲਥ ਰਿਹਾ ਹੈ।

ਇੰਦ੍ਰਜੀਤ-ਇਹ ਤਾਂ ਮੈਂ ਆਪ ਕਹਿ ਰਿਹਾ ਹਾਂ ਕਿ ਰੰਗ ਜ਼ਰੂਰ ਹੈ ਪਰ ਤੂੰ ਜ਼ਰਾ ਮੇਰੇ ਵੱਲ ਤੱਕ ਤਾਂ ਸਹੀ।

ਕਿਸ਼ੋਰੀ ਜੋ ਰਾਤ ਭਰ ਕੁਮਾਰ ਦੇ ਪਾਸ ਰਹਿਣ ਕਰਕੇ ਸ਼ਰਮ ਲਾਹ ਚੁਕੀ ਸੀ ਬੋਲੀ ਵੇਖੋ ਇਹ ਕਿਸਦੀ ਕਰਤੂਤ ਹੈ ?

ਇੰਦ੍ਰਜੀਤ-(ਹੋਰ ਭੀ ਹੈਰਾਨ ਹੋਕੇ) ਰੰਗ ਲਹਿਣ ਕਰਕੇ ਤੇਰਾ ਚੇਹਰਾ ਭੀ ਕੁਛ ਬਦਲਿਆ ਹੋਯਾ ਹੈ, ਜ਼ਰਾ ਚੰਗੀਤਰਾਂ ਮੂੰਹ ਧੋ ਸੁਟ।

ਕਿਸ਼ੋਰੀ ਨੇ "ਚੰਗਾ" ਕਹਿਕੇ ਚੰਗੀ ਤਰਾਂ ਮੂੰਹ ਧੋਕੇ ਪੁੱਛਿਆ ਅਰ ਕਿਹਾ ਵੇਖੋ ਹੁਣ ਰੰਗ ਲਥ ਗਿਆ ਹੈ ?

ਕੁਮਾਰ-(ਘਬਰਾਕੇ) ਹੁਣ ਤਾਂ ਤੂੰ ਮੈਨੂੰ ਕਮਲਨੀ ਨਜ਼ਰ ਆਉਂਦੀ ਹੈਂ! ਇਹ ਕੀ ਗਲ ਹੈ ?

ਕਿਸ਼ੋਰੀ-ਕਮਲਨੀ ਤਾਂ ਹਾਂ ਹੀ ਕੀ ਪਹਿਲੇ ਕੋਈ ਹੋਰ ਮਲੂੰਮ ਹੁੰਦੀ ਸੀ ?

ਕੁਮਾਰ-ਪਹਿਲਾਂ ਤੂ ਕਿਸ਼ੋਰੀ ਮਲੂੰਮ ਹੁੰਦੀ ਸੀ ਜਾਵੇਂ ਰਾਤ ਨੂੰ ਘੂੰਡ ਦੇ ਕਾਰਨ ਮੈਂ ਤੇਰੀ ਸੂਰਤ ਚੰਗੀਤਰਾਂ ਨਹੀਂ ਵੇਖੀ ਸੀ ਪਰ ਕਿਸ਼ੋਰੀ ਦੇ ਬਿਨਾਂ ਕਿਸੇ ਹੋਰ ਇਸਤ੍ਰੀ ਦੇ ਹੋਨ ਦਾ ਸੰਦੇਹ ਨਹੀਂ ਹੋਇਆ ਸੀ ਪਰ ਸੱਚੀ ਗਲ ਇਹ ਹੈ ਕਿ ਤੂੰ ਮੈਨੂੰ ਬੜਾ ਧੋਖਾ ਦਿਤਾ ਹੈ।

ਕਮਲਨੀ-(ਜਿਸਨੂੰ ਹੁਣ ਇਹੋ ਲਿਖਣਾ ਠੀਕ ਹੈ) ਮੈਂ ਧੋਖਾ ਨਹੀਂ ਦਿਤਾ ਸਗੋਂ ਆਪ ਧੋਖਾ ਦੇ ਰਹੇ ਹੋ ਭਲਾ ਇਹ ਦਸੋ ਕਿ ਜੇ ਆਪਨੇ ਮੈਨੂੰ ਕਿਸ਼ੋਰੀ ਸਮਝਿਆ ਸੀ ਤਾਂ ਇਤਨੀ ਹਿੰਮਤ

ਕਿਸਤਰਾਂ ਹੋਈ ਕਿਉਂਕਿ ਕਿਸ਼ੋਰੀ ਆਪਦੀ ਇਸਤ੍ਰੀ ਨਹੀਂ ਸੀ।

ਇੰਦ੍ਰਜੀਤ-ਕੇਹੀਆਂ ਪਾਗਲਾਂ ਵੀਆਂ ਗੱਲਾਂ ਕਰਦੀ ਹੈਂ! ਜੇ ਕਿਸ਼ੋਰੀ ਮੇਰੀ ਇਸਤ੍ਰੀ ਨਹੀਂ ਸੀ ਤਾਂ ਕੀ ਤੂੰ ਮੇਰੀ ਇਸਤ੍ਰੀ ਸੀ?

ਕਮਲਨੀ-ਜੇ ਆਪਨੇ ਮੈਨੂੰ ਕਿਸ਼ੋਰੀ ਸਮਝਿਆ ਸੀ ਤਾਂ ਆਪ ਨੂੰ ਮੇਰੇ ਪਾਸੋਂ ਉਠ ਜਾਣਾ ਚਾਹੀਦਾ ਸੀ। ਜਦ ਆਪ ਜਾਣਦੇ ਹੋ ਕਿ ਕਿਸ਼ੋਰੀ ਕੁਮਾਰ ਦੇ ਨਾਲ ਵਿਆਹੀ ਗਈ ਹੈ ਅਰ ਉਸਦੇ ਪਾਸ ਬੈਠਨ ਦਾ ਆਪ ਨੂੰ ਕੋਈ ਅਧਿਕਾਰ ਨਹੀਂ।

ਇੰਦ੍ਰਜੀਤ-ਕੀ ਮੈਂ ਇੰਦ੍ਰਜੀਤ ਨਹੀਂ ਹਾਂ? ਸਗੋਂ ਤੈਨੂੰ ਚਾਹੀਦਾ ਸੀ ਕਿ ਤੂੰ ਮੇਰੇ ਪਾਸੋਂ ਉਠ ਜਾਂਦੀ ਕਿਉਂਕਿ ਜਦ ਤੂੰ ਕਮਲਨੀ ਸੀ ਤਾਂ ਤੈਨੂੰ ਪਰਾਏ ਪੁਰਸ਼ ਪਾਸ ਬੈਠਨਾ ਨਹੀਂ ਸੀ ਚਾਹੀਦਾ।

ਕਮਲਨੀ-(ਹੈਰਾਨੀ ਨਾਲ ਕ੍ਰੋਧ ਭਰਿਆ ਮੂੰਹ ਬਣਾਕੇ) ਫੇਰ ਆਪ ਉਹੋ ਗਲਾਂ ਕਰ ਰਹੇ ਹੋ! ਆਪ ਆਪਣੇ ਆਪ ਨੂੰ ਕੀ ਸਮਝ ਰਹੇ ਹੋ? ਆਪ ਜ਼ਰਾ ਆਪਣਾ ਮੂੰਹ ਤਾਂ ਸ਼ੀਸ਼ੇ ਵਿਚ ਵੇਖੋ ਕਿ ਆਪ ਕਿਸ਼ੋਰੀ ਦੇ ਪਤੀ ਹੋ ਜਾਂ ਕਮਲਨੀ ਦੇ (ਆਲੇ ਵਿਚੋਂ ਸ਼ੀਸ਼ਾ ਚੁਕ ਕੇ ਤੇ ਕੁਮਾਰ ਨੂੰ ਵਿਖਾਕੇ) ਦਸੋ ਆਪ ਕੌਣ ਹੋ? ਮੈਂ ਕਿਉਂ ਆਪਦੇ ਪਾਸੋਂ ਉਠ ਜਾਂਦੀ।

ਹੁਣ ਤਾਂ ਕੁਮਾਰ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿਉਂਕਿ ਸ਼ੀਸ਼ਾ ਵੇਖਣ ਤੇ ਉਸਨੇ ਆਪਣੀ ਸੂਰਤ ਵਿਚ ਬੜਾ ਫਰਕ ਵੇਖਿਆ ਇਹ ਤਾਂ ਪਤਾ ਨਹੀਂ ਸੀ ਕਿ ਕੇਹੋ ਜੇਹੀ ਸੂਰਤ ਹੈ ਪਰ ਇਹ ਜ਼ਰੂਰ ਕਹਿ ਸਕਦਾ ਸੀ ਕਿ ਸੂਰਤ ਵਟਾਈ ਗਈ ਹੈ, ਹੁਣ ਮੈਂ ਇੰਦ੍ਰਜੀਤ ਸਿੰਘ ਨਹੀਂ ਮਲੂਮ ਹੁੰਦਾ। ਇੰਦ੍ਰਜੀਤ ਸਿੰਘ ਨੇ ਸਮਝਿਆ ਕਿ ਕਿਸੇ ਨੇ ਚਲਾਕੀ ਕਰਕੇ ਮੇਰਾ

ਕਮਲਨੀ ਦੋਹਾਂ ਦਾ ਧਰਮ ਨਸ਼ਟ ਕੀਤਾ ਹੈ ਇਸ ਵਿਚ ਕਮਲਨੀ ਵਿਚਾਰੀ ਦਾ ਕੋਈ ਦੋਸ਼ ਨਹੀਂ ਹੈ। ਪਰ ਫੇਰ ਭੀ ਕਮਲਨੀ ਨੂੰ ਅੱਜ ਦਾ ਸਾਮਾਨ ਵੇਖਕੇ ਸਮਝ ਜਾਣਾ ਚਾਹੀਦਾ ਸੀ। ਇਹ ਤਾਂ ਬੜੇ ਅਚੰਭੇ ਦੀ ਗਲ ਹੈ ਕਿ ਘਰ ਆਉਣ ਵੇਲੇ ਮੈਨੂੰ ਕਿਸੇ ਨੇ ਨਹੀਂ ਟੋਕਿਆ ਤਾਂ ਕੀ ਘਰ ਆਉਣ ਦੇ ਪਿਛੋਂ ਮੇਰੀ ਸੂਰਤ ਬਦਲੀ ਗਈ? ਇਹ ਕਿਸਤਰਾਂ ਹੋ ਸਕਦਾ ਹੈ? ਏਹੋ ਜੇਹੀਆਂ ਗਲਾਂ ਸੋਚਦਾ ੨ ਇੰਦ੍ਰਜੀਤ ਸਿੰਘ ਕਮਲਨੀ ਦੇ ਮੂੰਹ ਵਲ ਵੇਖਣ ਲਗ ਪਿਆ। ਕਮਲਨੀ ਨੇ ਘੁੰਡ ਹਥੋਂ ਰਖਕੇ ਕਿਹਾ ਹੁਣ ਦਸੋ ਕਿ ਆਪ ਕੌਣ ਹੋ? ਇਸਦੇ ਉੱਤਰ ਵਿਚ ਇੰਦ੍ਰਜੀਤ ਸਿੰਘ ਨੇ ਕਿਹਾ:—ਹਛਾ ਹੁਣ ਮੈਂ ਭੀ ਆਪਣਾ ਮੂੰਹ ਧੋਂਦਾ ਹਾਂ।

ਇਹ ਕਹਿਕੇ ਕੁਮਾਰ ਨੇ ਆਪਣਾ ਮੂੰਹ ਧੋਤਾ ਅਰ ਰੁਮਾਲ ਨਾਲ ਪੂੰਝਣ ਦੇ ਪਿਛੋਂ ਕਿਹਾ ਹੁਣ ਦੱਸ ਕਿ ਮੈਂ ਕੌਣ ਹਾਂ?

ਕਮਲਨੀ-(ਘਬਰਾਕੇ) ਹੈਂ! ਇਹ ਕੀ ਹੋਯਾ? ਆਪ ਤਾਂ ਸਚ ਮੁਚ ਓਹੋ ਕੁਮਾਰ ਹੋ! ਪਰ ਤੁਸਾਂ ਮੇਰੇ ਨਾਲ ਅਜੇਹਾ ਕਿਉਂ ਕੀਤਾ? ਤੁਹਾਨੂੰ ਕੁਛ ਧਰਮ ਦਾ ਵਿਚਾਰ ਨਾ ਹੋਇਆ? ਹੁਣ ਦਸੋ ਮੈਂ ਕਿਸ ਜੋਗੀ ਰਹੀ ਹੁਣ ਮੈਂ ਲੋਕਾਂ ਨੂੰ ਕਿਸਤਰਾਂ ਮੂੰਹ ਵਿਖਾਵਾਂਗੀ?

ਇੰਦ੍ਰਜੀਤ-ਜਿਸਨੇ ਇਹ ਕੰਮ ਕੀਤਾ ਹੈ ਬੇਸ਼ਕ ਮਾਰੇ ਜਾਣਦੇ ਯੋਗ ਕੰਮ ਕੀਤਾ ਹੈ, ਮੈਂ ਉਸਨੂੰ ਕਦੇ ਜੀਉਂਦਾ ਨਹੀਂ ਛਡਾਂਗਾ, ਕਿਉਂਕਿ ਅਜਿਹਾ ਹੋਣ ਨਾਲ ਮੇਰਾ ਧਰਮ ਨਸ਼ਟ ਹੋਇਆ ਹੈ ਅਰ ਮੈਂ ਇਹ ਕਲੰਕ ਕਦੇ ਨਹੀਂ ਸਹਾਰ ਸਕਦਾ। ਪਰ ਇਹ ਦਸ ਕਿ ਅਜ ਦਾ ਸਾਮਾਨ ਵੇਖਕੇ ਤੇਰੇ ਮਨ ਵਿਚ ਕੁਛ ਸੰਦੇਹ ਨਾ ਹੋਇਆ—

ਕਮਲਨੀ-ਸੰਦੇਹ ਕਿਸਤਰਾਂ ਹੁੰਦਾ ਕਿਉਂਕਿ ਆਪਦੇ ਵਾਂਗ ਅਜ ਮੇਰੀ ਭੀ ਸੁਹਾਗ ਰਾਤ ਸੀ। ਮੈਂ ਨਹੀਂ ਕਹਿ ਸਕਦੀ ਕਿ ਦੂਸਰੇ ਪਾਸੇ ਕੀ ਹਾਲ ਹੈ। ਪਤ ਨਹੀਂ ਕਿ ਜਿਸਤਰਾਂ ਮੇਰੇ ਨਾਲ ਧੋਖਾ ਕੀਤਾ ਗਿਆ ਹੈ ਓਸੇ ਤਰਾਂ ਕਿਸ਼ੋਰੀ ਨਾਲ ਭੀ ਕੀਤਾ ਗਿਆ ਹੋਵੇ ਅਰ ਓਹ ਮੇਰੇ ਪਤੀ ਪਾਸ ਪੁਚਾਈ ਗਈ ਹੋਵੇ।

ਕਮਲਨੀ ਦੀ ਇਸ ਗੱਲ ਨੇ ਤਾਂ ਕੁਮਾਰ ਦੀ ਰਹੀ ਸਹੀ ਸੁਧ ਭੀ ਮਾਰ ਦਿਤੀ ਜਿਸ ਗੱਲ ਦੀ ਸੋਚ ਭੀ ਕੁਮਾਰ ਨੂੰ ਨਹੀਂ ਫੁਰੀ ਸੀ ਓਹ ਸਮਝਾਕੇ ਕਮਲਨੀ ਨੇ ਅਨਰਥ ਮਾਰਿਆ! ਵਿਆਹ ਹੋਜਾਣ ਤੇ ਭੀ ਕਿਸ਼ੋਰੀ ਕਿਸ ਓਪਰੇ ਪੁਰਸ਼ ਪਾਸ ਭੇਜੀ ਜਾਵੇ!! ਕੀ ਕੁਮਾਰ ਇਸ ਗਲ ਨੂੰ ਸਹਾਰ ਸਕਦਾ ਸੀ ? ਕਦੀ ਨਹੀਂ। ਇਹ ਸੁਣਦਿਆਂ ਹੀ ਉਸਦਾ ਸਰੀਰ ਕੰਬਣ ਲਗ ਪਿਆ ਅਰ ਉਸਨੇ ਘਬਰਾਕੇ ਕਮਲਨੀ ਨੂੰ ਕਿਹਾ:-ਇਹ ਤਾਂ ਤੂੰ ਠੀਕ ਕਿਹਾ ਹੈ ਅਚੰਭਾ ਨਹੀਂ ਜੋ ਅਜੇਹਾ ਹੋਇਆ ਹੋਵੇ ਪਰ ਜੇ ਅਜੇਹਾ ਹੋਇਆ ਹੋਵ ਤਾਂ ਮੈਂ ਓਨਾਂ ਦੋਹਾਂ ਨੂੰ ਵੱਢ ਸੁਟਾਂਗਾ। ਇਹ ਕਹਿਕੇ ਕੁਮਾਰ ਨੇ ਆਪਣੀ ਤਲਵਾਰ ਚੁਕ ਲਈ ਤੇ ਬਾਹਰ ਜਾਣ ਲਗਾ ਉਸ ਵੇਲੇ ਕਮਲਨੀ ਨੇ ਕੁਮਾਰ ਦਾ ਹੱਥ ਫੜ ਲਿਆ ਅਰ ਕਿਹਾ:-ਕ੍ਰਿਪਾ ਨਿਧਾਨ! ਜ਼ਰਾ ਮੇਰੀ ਗਲ ਤਾਂ ਸੁਣ ਲਵੋ।

ਇੰਦ੍ਰਜੀਤ-ਕਹੋ।

ਕਮਲਨੀ-ਆਪਦਾ ਧਰਮ ਨਸ਼ਟ ਹੋਇਆ ਪ੍ਰੰਤੂ ਕੋਈ ਚਿੰਤਾ ਨਹੀਂ ਕਿਉਂਕਿ ਧਰਮ ਸ਼ਾਸਤ੍ਰ ਵਿਚ ਮਰਦਾਂ ਲਈ ਕੋਈ ਵਡੀ ਪਾਬੰਦੀ ਨਹੀਂ ਲਾਈ ਗਈ ਪਰ ਇਸਤ੍ਰੀਆਂ ਨੂੰ ਤਾਂ ਕਿਸੇ ਜੋਗ ਨਹੀਂ ਛਡਿਆ, ਆਪਦੇ ਲਈ ਤਾਂ ਪ੍ਰਾਸ਼ਚਿਤ ਹੈ ਮੇਰੇ ਲਈ

ਤਾਂ ਕਈ ਪ੍ਰਸਹਿਤ ਭੀ ਨਹਾਂ ਜਿਸਨੂੰ ਕਰਕੇ ਮੈਂ ਸ਼ੁਧ ਹੋ ਸਕਾਂ ਇਹ ਜਾਣਦੇ ਹੋਏ ਭੀ ਮੇਰਾ ਧਰਮ ਨਸ਼ਟ ਹੋਨ ਤੇ ਆਪਨੂੰ ਉਤਨਾ ਕ੍ਰੋਧ ਨਹੀਂ ਹੋਇਆ ਜਿਤਨਾ ਇਹ ਸੋਚਕੇ ਕਿ ਕਿਸ਼ੋਰੀ ਦਾ ਭੀ ਏਹ ਦਸ਼ਾ ਹਾ ਹੋਵੇਗੀ ਹੋਇਆ ਹੈ, ਪਰ ਇਹ ਕਿਉਂ ਕੀ ਮੇਰਾ ਪਤੀ ਨਿਰਬਲ ਹੈ ? ਕੀ ਓਹ ਭੀ ਆਪਦੀ ਤਰਾਂ ਕ੍ਰੋਧ ਵਿਚ ਨਾ ਆਇਆ ਹੋਵੇਗਾ ਅਰ ਕੀ ਓਹ ਤਲਵਾਰ ਲੈਕ ਮੇਰੀ ਤੇ ਆਪਦੀ ਖੋਜ ਵਿਚ ਨਹੀਂ ਨਿਕਲਿਆ ਹੋਵੇਗਾ ? ਆਪ ਕਾਹਲੀ ਕਿਉਂ ਕਰਦੇ ਹੋ ਓਹ ਆਪ ਹੀ ਏਥੇ ਆਉਂਦਾ ਹੋਵਗਾ ਕਿਉਂਕਿ ਓਹ ਆਪ ਤੋਂ ਵਧੀਕ ਕ੍ਰੋਧੀ ਹੈ ਮੈਂ ਤਾਂ ਆਪ ਉਸਦੇ ਸਾਹਮਣੇ ਗਿਚੀ ਨੀਵੀਂ ਕਰ ਦੇਵਾਂਗੀ।

ਕੁਮਾਰ ਨੂੰ ਕ੍ਰੋਧ ਤੇ ਕ੍ਰੋਧ ਤੇ ਰੰਜ ਤੇ ਰੰਜ ਅਰ ਸ਼ੋਕ ਤੇ ਸ਼ੋਕ ਹੋਇਆ ਸੀ। ਕਮਲਨੀ ਦੀ ਛੇਕੜਲੀ ਗਲ ਨੇ ਹੋਰ ਹੀ ਪਲਟਾ ਦੇ ਦਿਤਾ। ਕੁਮਾਰ ਨੇ ਇਕ ਹਾਉਕਾ ਭਰਕੇ ਕਿਹਾ:—ਹੇ ਪ੍ਰਮਾਤਮਾ ਤੂੰ ਇਹ ਕੀ ਕੀਤਾ ? ਮੈਂ ਅਜੇਹਾ ਕੀ ਪਾਪ ਕੀਤਾ ਹੈ ਜਿਸਦੇ ਬਦਲੇ ਇਸ ਖੁਸ਼ੀ ਦਾਂ ਥਾਂ ਤੈਨੂੰ ਮੈਨੂੰ ਦੁਖ ਦਿਤਾ ਹੈ) ਹੁਣ ਮੈਂ ਕੀ ਕਰਾਂ ? ਮੈਂ ਆਪਣੇ ਹਥੀਂ ਆਪਣੀ ਗਿਚੀ ਕਿਉਂ ਨਾ ਵੱਢ ਸੁਟਾਂ ? ਕੀ ਆਤਮਘਾਤ ਦਾ ਪਾਪ ਤਾਂ ਮੇਰੇ ਸਿਰ ਨਹੀਂ ਲਗੇਗਾ ?

ਇੰਦ੍ਰਜੀਤ ਸਿੰਘ—ਅਜੇ ਇਹ ਗਲ ਕਹਿ ਹੀ ਰਿਹਾ ਸੀ ਕਿ ਕਮਰੇ ਦਾ ਦੂਸਰਾ ਬੂਹਾ ਜਿਸਨੂੰ ਕੁਮਾਰ ਬੰਦ ਸਮਝਦਾ ਸੀ ਖੁਲਾ ਅਰ ਕਿਸ਼ੋਰੀ ਤੇ ਕਮਲਾ ਅੰਦਰ ਆਉਂਦੀਆਂ ਦਿਸੀਆਂ ਕੁਮਾਰ ਨੇ ਸਮਝਿਆ ਕਿ ਕਿਸ਼ੋਰੀ ਭੀ ਅਜੇਹਾ ਹੀ ਉਲਾਂਭਾ ਲੈਕੇ ਆਈ ਹੋਵੇਗੀ ਪਰ ਓਨਾਂ ਦੋਹਾਂ ਨੂੰ ਹਸਦੀਆਂ ਵੇਖਕੇ ਕੁਮਾਰ ਦੇ

ਅਚੰਭੇ ਦੀ ਕੋਈ ਹੱਦ ਨਾ ਰਹੀ, ਅਰ ਕਿਸ਼ੋਰੀ ਤੇ ਕਮਲਾ ਨੂੰ ਵੇਖਦਿਆਂ ਹੀ ਕਮਲ ਦੀ ਖਿੜ ਖਿੜਾ ਕੇ ਹੱਸ ਪਈ, ਅਰ ਕਿਸ਼ੋਰੀ ਨੂੰ ਆਖਣ ਲਗੀ ਲੈ ਭੈਣ ਅਜ ਮੈਂ ਤੇਰੇ ਪਤੀ ਨੂੰ ਆਪਣਾ ਬਣਾ ਲਿਆ। ਇਸਦੇ ਉੱਤਰ ਵਿਚ ਕਿਸ਼ੋਰੀ ਨੇ ਕਿਹਾ:- ਤੂੰ ਪਹਿਲਾਂ ਹੀ ਆਪਣਾ ਬਣਾ ਲਿਆ ਸੀ ਅਜ ਕੀ ਕੀ ਗਲ ਹੈ !!

ਇਤਿ

(ਅਗੇ ਲਈ ਵੇਖੋ ਸੰਤਤਿ ਭਾਗ ੨੩)

ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅੰਮ੍ਰਿਤਸਰ ਵਿਚ
ਭਾਈ ਸੁੱਖਾ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ
ਪ੍ਰਬੰਧ ਨਾਲ ਛਪਕੇ ਪ੍ਰਕਾਸ਼ਤ ਹੋਯਾ।

-:o:-



